# ਇਸੇ ਕਲਮ ਤੋਂ

| | | |
|---|---|---|
| 1 | ਬਾਣੀ ਬੋਧ (ਸੰਪਾ) | 1973 |
| 2 | ਗੁਰੂ ਗ੍ਰੰਥ ਸਾਹਿਬ : ਸੰਪਾਦਨ ਕਲਾ | 1974 |
| 3 | ਗੁਰੂ ਅਰਜਨ ਦੇਵ ਜੀਵਨ ਤੇ ਬਾਣੀ | 1975 |
| 4 | ਮਾਤਾ ਸੁੰਦਰੀ ਜੀ | 1975 |
| 5 | ਗੁਰੂ ਤੇਗ ਬਹਾਦਰ ਬਾਣੀ ਅਧਿਐਨ | 1976 |
| 6 | ਬਾਣੀ ਚਿੰਤਨ | 1977 |
| 7 | ਕਾਤਰਾਂ (ਕਵਿਤਾ) | 1977 |
| 8 | ਬਾਣੀ ਚੇਤਨਾ | 1978 |
| 9 | ਆਦਿ ਗ੍ਰੰਥ ਛੰਤ ਵਿਵੇਚਨ | 1978 |
| 10 | ਗੁਰੂ ਅਮਰਦਾਸ ਬਾਣੀ ਵਿਚਾਰ | 1979 |
| 11 | ਜ਼ਖਮੀ ਪਰਛਾਵੇਂ (ਅਨੁਵਾਦਿਤ) | 1980 |
| 12 | ਆਦਿ ਗ੍ਰੰਥ ਲੋਕ ਰੂਪ | 1980 |
| 13 | ਗੁਰੂ ਮਹਿਲ-ਗਾਥਾ | 1981 |
| 14 | ਪੰਜਾਬ ਦੀਆਂ ਬੀਰ ਨਾਰੀਆਂ | 1982 |
| 15 | ਹੁਣ ਤੂੰ ਸਾਲਗ੍ਰਾਮ ਨਹੀ (ਕਵਿਤਾ) | 1982 |
| 16 | ਵਿਹਾਰਕ ਪੰਜਾਬੀ | 1982 |
| 17 | ਵੇਕੀ | 1982 |
| 18 | ਪ੍ਰਗੀਤ | 1983 |
| 19 | ਬਾਣੀ ਵਿਧਾਨ | 1984 |
| 20 | ਕਾਵਿ ਕਮਾਈ (ਸੰਪਾ) | 1984 |
| 21 | ਗੁਰਮਤਿ ਕਵਿ ਸੈਮੀਨਾਰ (ਸੰਪਾ) | 1984 |
| 22 | ਗੁਰਬਾਣੀ ਅਧਿਐਨ | 1985 |
| 23 | ਸੁਖਨਵਰ ਡਾ. ਹਰਿਭਜਨ ਸਿੰਘ (ਸੰਪਾ) | 1985 |
| 24 | ਅੰਤਰਮੁਖੀ | 1986 |
| 25 | ਕਥਾਕਾਰ: ਕਰਤਾਰ ਸਿੰਘ ਦੁੱਗਲ (ਸੰਪਾ) | 1986 |
| 26 | ਲੋਕਯਾਨ ਯਾਤਰੀ: ਦਵਿੰਦਰ ਸਤਿਆਰਥੀ | 1986 |
| 27 | ਹਾਸ ਸੈਲਾਨੀ: ਪਿਆਰਾ ਸਿੰਘ ਦਾਤਾ | 1986 |
| 28 | ਪੰਜਾਬੀ ਵਾਰਤਕ ਸੈਮੀਨਾਰ (ਸੰਪਾ) | 1986 |
| 29 | ਕੰਪੋਜ਼ਿਟ ਸਾਹਿਤ ਸੈਮੀਨਾਰ (ਸੰਪਾ) | 1986 |
| 30 | ਬਾਣੀ ਬਿਬੇਕ | 1986 |
| 31 | ਮਾਤਾ ਸੁੰਦਰੀ ਜੀ (ਹਿੰਦੀ) | 1986 |
| 32 | ਕਲਾ ਕਰਮੀ ਡਾ. ਜਸਵੰਤ ਸਿੰਘ ਨੇਕੀ (ਸੰਪਾ) | 1987 |
| 33 | ਸਾਹਿਤ ਵਿਹਾਰ | 1988 |
| 34 | ਹਵਾ ਠਹਿਰ ਗਈ (ਕਵਿਤਾ) | 1988 |
| 35 | ਗੁਰੂ ਮਹਿਲ ਗਾਥਾ (ਹਿੰਦੀ) | 1988 |
| 36 | Mata Sundri Ji (English) | 1988 |
| 37 | ਮਰਿਆ ਹੋਇਆ ਚੰਨ (ਅਨੁ) | 1988 |
| 38 | ਬਾਣੀ ਮੰਡਲ | 1988 |
| 39 | ਬਾਣੀ ਸਾਰ | 1989 |
| 40 | ਆਦਿ ਗ੍ਰੰਥ ਰਚਨਾ ਰੂਪ | 1989 |
| 41 | ਸੁਹਜ ਸਿਰਜਕ ਡਾ. ਹਰਿਭਜਨ ਸਿੰਘ | 1989 |
| 42 | ਧਰਮ ਮੂਰਤ ਮਾਤਾ ਸੁੰਦਰੀ ਜੀ (ਸੰਪਾ) | 1989 |
| 43 | ਮਾਤਾ ਸੁੰਦਰੀ ਜੀ ਦੀ ਧਰਮ ਚੇਤਨਾ(ਹਿੰਦੀ) | 1989 |
| 44 | Mata Sundri Divine Grace Incamate (Edt) | 1989 |
| 45 | ਬਾਣੀ ਲੋਕ | 1990 |
| 46 | ਸਿਸਟਰ ਨਿਵੇਦਿਤਾ (ਅਨੁ) | 1991 |
| 47 | ਬਾਣੀ ਰੂਪ - ਪ੍ਰਬੰਧ | 1991 |
| 48 | ਦਸ ਗੁਰੂ ਮਹਿਲ (ਸੰਪਾ) | 1991 |
| 49 | ਦਸ ਗੁਰੂ ਮਹਿਲ ਹਿੰਦੀ (ਸੰਪਾ) | 1992 |
| 50 | The Guru Consorts (Edt) | 1993 |
| 51 | ਤਰਸੇਮ ਨੀਲਗਿਰੀ ਦਾ ਸਿਰਜਨ ਲੋਕ (ਸੰਪਾ) | 1993 |
| 52 | ਬਾਣੀ ਜਸ | 1993 |
| 53 | ਗੁਰਮਤਿ ਤੇ ਨਾਰੀ | 1993 |
| 54 | ਧਰਮ ਸਮਾਜ ਤੇ ਨਾਰੀ | 1994 |
| 55 | ਧਰਮ ਸਮਾਜ ਔਰ ਨਾਰੀ (ਹਿੰਦੀ) | 1995 |
| 56 | ਗੁਰੂ ਮਹਿਲ ਤੇ ਹੋਰ ਬੀਬੀਆਂ | 1995 |
| 57 | ਸਿੱਖ ਧਰਮ ਔਰ ਨਾਰੀ | 1995 |
| 58 | ਬਾਣੀ ਵਿਵੇਚਨ | 1995 |
| 59 | Role and status of Women in Sikhism | 1995 |
| 60 | ਬਾਣੀ ਸੰਦੇਸ਼ | 1995 |
| 61 | ਬਾਬਾ ਸ੍ਰੀ ਚੰਦ ਤੇ ਉਦਾਸੀ ਮਤ | 1996 |
| 62 | ਪਰਿਵਾਰ ਤੇ ਨਿਕਟਵਰਤੀ: ਮਾਤਾ ਸੁੰਦਰੀ ਜੀ | 1996 |
| 63 | ਡਾ. ਜ਼ਾਕਿਰ ਹੁਸੈਨ (ਅਨੁ) | 1996 |
| 64 | Eminent Sikh Women | 1996 |
| 65 | Wome and Religon | 1996 |
| 66 | ਸ਼ਹੀਦੀ ਪਰੰਪਰਾ ਤੇ ਸਿੱਖ ਇਤਿਹਾਸ | 1997 |
| 67 | ਅਦਬ ਤੇ ਅਦੀਬ | 1997 |
| 68 | ਰਿਸੀਵਰ | 1997 |
| 69 | ਖੁੱਲ੍ਹੇ ਪਿੰਜਰੇ | 1997 |
| 70 | ਪੰਜਾਬ ਦੀਆਂ ਰਾਣੀਆਂ | 1997 |
| 71 | ਗੁਰਮਤਿ ਸੋਝੀ | 1997 |
| 72 | ਪੰਜਾਬ ਕੀ ਰਾਨੀਆਂ | 1998 |
| 73 | The Queens of Punjab | 1998 |
| 74 | ਗੁਰੂ ਪੁੱਤਰੀਆਂ | 1998 |
| 75 | ਗਉੜੀ ਸੁਖਮਨੀ ਵਸਤੂ ਔਰ ਵਿਵੇਚਨ | 1998 |
| 76 | ਗੁਰੂ ਸਾਹਿਬਾਨ ਕੀ ਬੇਟੀਆਂ | 1998 |
| 77 | ਗੁਰਬਾਣੀ ਸੰਕਲਪ | 1998 |

Sri Satguru Jagjit Singh Ji eLibrary NamdhariElibrary@gmail.com

# ਤਤਕਰਾ



Sri Satguru Jagjit Singh Ji eLibrary NamdhariElibrary@gmail.com

# ਧੰਨਵਾਦ

'ਸੋਭਾਵੰਤੀਆਂ' ਪੁਸਤਕ ਉਸ ਜੁਸਤਜੂ ਦੀ ਉਪਜ ਹੈ ਜੋ ਅਚੇਤ-ਸੁਚੇਤ ਮੈਨੂੰ ਗੁਰੂ-ਮਹਿਲ ਅਤੇ ਗੁਰੂ-ਘਰ ਨਾਲ ਜੁੜੀਆਂ ਉਚੇਰੀਆਂ ਰੂਹਾਂ ਬਾਰੇ ਜਾਨਣ ਲਈ ਜਾਗ੍ਰਤ ਰੱਖਦੀ ਹੈ। ਗੁਰੂ-ਘਰ ਦੇ ਵਿਸਤਾਰ ਅਤੇ ਪ੍ਰਫੁੱਲਤਾ ਵਿਚ ਇਹਨਾਂ ਬੀਬੀਆਂ ਦਾ ਯੋਗਦਾਨ ਹੈ। ਇਹਨਾਂ ਰਾਹੀਂ ਗੁਰੂ-ਘਰ ਦੀਆਂ ਕਦਰਾਂ-ਕੀਮਤਾਂ ਤੇ ਮਾਨ-ਪ੍ਰਤਿਮਾਨ (Norms) ਸਥਾਪਿਤ ਹੋਏ ਹਨ। ਇਹ ਉਹ ਮਾਡਲ ਹਨ ਜਿਹਨਾਂ ਰਾਹੀਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਸਹੀ ਦਿਸ਼ਾ ਪ੍ਰਾਪਤ ਹੋਈ ਹੈ। ਗੁਰੂ-ਘਰ ਦਾ ਸਭਿਆਚਾਰ ਇਹਨਾਂ ਬੀਬੀਆਂ ਰਾਹੀਂ ਆਪਣੇ ਵਿਲੱਖਣ ਸਰੂਪ ਵਿੱਚ ਉਜਾਗਰ ਹੋਇਆ ਹੈ।

ਸਭ ਤੋਂ ਪਹਿਲਾਂ ਮੈਂ ਸ੍ਰ: ਬੂਟਾ ਸਿੰਘ ਜੀ, ਐਮ ਪੀ ਦੀ ਹਾਰਦਿਕ ਧੰਨਵਾਦੀ ਹਾਂ ਜਿਹਨਾਂ ਨੇ ਬੀਬੀ ਪੰਜਾਬ ਕੌਰ ਜੋ ਗੁਰੂ ਸਾਹਿਬਾਨ ਦੀਆਂ ਨੂੰਹਾਂ ਵਿਚੋਂ ਪ੍ਰਮੁਖ ਹੈ, ਇਹਨਾਂ ਦੀ ਦੇਣ ਬਾਰੇ ਪਰਚਾ ਲਿਖ ਕੇ ਦਿੱਤਾ ਹੈ। ਸਿੱਖ-ਸੰਗਤ ਨੂੰ ਗੁਰੂ ਸਾਹਿਬਾਨ ਦੇ ਮਹਿਲਾਂ ਬਾਰੇ ਹੁਣ ਇਤਿਹਾਸਕ ਸਾਮਗ੍ਰੀ ਉਪਲਬਧ ਹੋ ਰਹੀ ਹੈ। ਖਿਆਲ ਆਇਆ, ਗੁਰੂ ਸਾਹਿਬਾਨ ਦੀਆਂ ਪੁੱਤਰੀਆਂ ਦੀ ਦੇਣ ਨੂੰ ਵੀ ਉਜਾਗਰ ਕੀਤਾ ਜਾਣਾ ਚਾਹੀਦਾ ਹੈ। ਗੁਰੂ ਮਹਾਰਾਜ਼ ਦੀ ਕ੍ਰਿਪਾ ਨਾਲ ਇਹ ਮਨਸ਼ਾ ਵੀ ਪੂਰੀ ਹੋਈ, ਗੁਰੂ ਸਾਹਿਬਾਨ ਦੀਆਂ ਛੇ ਪੁਤੱਰੀਆਂ ਹਨ। ਉਹਨਾਂ ਦੇ ਜੀਵਨ-ਬ੍ਰਿਤਾਂਤ ਪੰਜਾਬੀ ਅਤੇ ਹਿੰਦੀ ਦੋਹਾਂ ਵਿਚ ਪ੍ਰਕਾਸ਼ਿਤ ਹੋ ਗਏ ਹਨ। ਸੋਚਿਆ, ਗੁਰੂ ਸਾਹਿਬਾਨ ਦੀਆਂ ਨੂੰਹਾਂ ਬਾਰੇ ਵਿਚਾਰ-ਲੜੀ ਆਰੰਭ ਕੀਤੀ ਜਾਏ। ਗੁਰੂ

Sri Satguru Jagjit Singh Ji eLibrary NamdhariElibrary@gmail.com

ਨਾਨਕ ਸਾਹਿਬ ਦੁਨਿਆਵੀ ਤੌਰ ਤੇ ਕੁੜਮਾਚਾਰੀ ਵਿਚ ਨਹੀਂ ਪਏ। ਉਹਨਾਂ ਤੋਂ ਬਾਅਦ ਹੀ ਬਾਬਾ ਲਛਮੀਦਾਸ ਜੀ ਦੀ ਸ਼ਾਦੀ ਹੋਈ। ਗੁਰੂ ਅੰਗਦ ਦੇਵ ਤੇ ਗੁਰੂ ਅਮਰਦਾਸ ਜੀ ਦੇ ਦੋ-ਦੋ ਸਪੁੱਤਰ ਹਨ, ਉਹਨਾਂ ਦੀਆਂ ਸ਼ਾਦੀਆਂ ਹੋਈਆਂ ਜਾਂ ਨਹੀਂ ? ਕਿਥੇ ਹੋਈਆਂ ? ਉਹਨਾਂ ਦੀ ਕੁੜਮਾਚਾਰੀ ਕਿਥੇ ਸੀ ? ਇਹ ਸਾਰੇ ਤੱਥ ਖੋਜ ਦੇ ਮੁਹਤਾਜ ਹਨ। ਗੁਰੂ ਰਾਮਦਾਸ ਜੀ ਦੇ ਤਿੰਨ ਸਪੁੱਤਰ ਹਨ। ਉਹਨਾਂ ਵਿਚੋਂ ਪ੍ਰਿਥੀਚੰਦ ਦੀ ਸੁਪਤਨੀ, ਬਾਰੇ ਇਤਿਹਾਸ ਖਾਮੋਸ਼ ਹੈ। ਬਾਬਾ ਮਹਾਦੇਵ ਅਲਮਸਤ ਸੁਭਾਉ ਦੇ ਸਨ ਉਹਨਾਂ ਸ਼ਾਦੀ ਨਹੀਂ ਕਰਵਾਈ ਗੁਰੂ ਅਰਜਨ ਦੇਵ ਜੀ ਦੀ ਪਹਿਲੀ ਸੁਪਤਨੀ ਬੀਬੀ ਰਾਮਦੇਈ ਜੀ ਜਲਦੀ ਹੀ ਪ੍ਰਲੋਕ ਗਮਨ ਕਰ ਗਈ। ਮਾਤਾ ਗੰਗਾ ਗੁਰੂ ਰਾਮਦਾਸ ਜੀ ਦੀ ਸੁਭਾਗੀ ਨੂੰਹ ਹਨ। ਇਸੇ ਤਰ੍ਹਾਂ ਮਾਤਾ ਦਮੋਦਰੀ, ਮਾਤਾ ਨਾਨਕੀ ਤੇ ਮਾਤਾ ਮਹਾਂਦੇਵੀ ਗੁਰੂ ਅਰਜਨ ਦੇਵ ਜੀ ਦੀਆਂ ਸਨਮਾਨਿਤ ਨੂੰਹਾਂ ਹਨ। ਪਰ ਇਹਨਾਂ ਸਾਰੀਆਂ ਨੂੰ ਗੁਰੂ ਮਹਿਲ ਹੋਣ ਦਾ ਗੌਰਵ ਵੀ ਪ੍ਰਾਪਤ ਹੈ। ਸੋ, ਇਹਨਾਂ ਸਾਰੀਆਂ ਉਪਰ ਸੰਖੇਪ ਜੀਵਨ-ਬ੍ਰਿਤਾਂਤ ਪਹਿਲਾਂ ਹੀ ਪ੍ਰਕਾਸ਼ਿਤ ਕਰ ਦਿੱਤੇ ਗਏ ਹਨ। ਗੁਰੂ ਹਰਿਗੋਬਿੰਦ ਜੀ ਦੇ ਪੰਜ ਸਪੁੱਤਰ ਹਨ। ਇਹਨਾਂ ਦੀਆਂ ਨੂੰਹਾਂ ਦਾ ਜੀਵਨ-ਬ੍ਰਿਤਾਂਤ ਖੋਜ ਦਾ ਮੁਹਤਾਜ ਹੈ। ਗੁਰੂ ਹਰਿ ਰਾਇ ਜੀ ਦੀ ਨੂੰਹ ਪੰਜਾਬ ਕੌਰ ਅਜੇਹੀ ਹਸਤੀ ਹੈ, ਜਿਸਨੇ ਗੁਰੂ ਘਰ ਵਿਚ ਮਹੱਤਵਪੂਰਣ ਭੂਮਿਕਾ ਨਿਭਾਈ ਹੈ। ਗੁਰੂ-ਘਰ ਦੇ ਧ੍ਰੋਹੀਆਂ ਜਾਂ ਮਸੰਦਾਂ ਦਾ ਸੰਘਾਰ ਕਰਾਉਣ ਵਿਚ ਮਾਤਾ ਪੰਜਾਬ ਕੌਰ ਦੀ ਭੂਮਿਕਾ ਵਿਸ਼ੇਸ਼ ਹੈ।

ਜ਼ਾਹਿਰ ਹੈ, ਗੁਰੂ-ਸਾਹਿਬਾਨ ਦੀਆਂ ਨੂੰਹਾਂ ਬਾਰੇ ਸੁਚੇਤ ਕਰਾਉਣ ਦਾ ਸਵਾਬ ਸ੍ਰ: ਬੂਟਾ ਸਿੰਘ ਨੂੰ ਜਾਂਦਾ ਹੈ। ਉਹਨਾਂ ਨਾ ਕੇਵਲ ਇਸ ਪਖੋਂ ਮਸ਼ਵਰਾ ਹੀ ਦਿੱਤਾ ਸਗੋਂ ਖ਼ੁਦ ਪਹਿਲ ਕਰਕੇ ਮਾਤਾ ਪੰਜਾਬ ਕੌਰ ਦਾ ਸੰਖੇਪ ਜੀਵਨ-ਬ੍ਰਿਤਾਂਤ ਲਿਖ ਕੇ ਵੀ ਦੇ ਦਿੱਤਾ। ਇਸ ਸ਼ੁਰੂਆਤ ਲਈ

Sri Satguru Jagjit Singh Ji eLibrary NamdhariElibrary@gmail.com

ਮੈਂ ਉਹਨਾਂ ਦੀ ਕ੍ਰਿਤੱਗ ਹਾਂ। ਹੋ ਸਕਦਾ ਹੈ, ਆਉਣ ਵਾਲੇ ਸਮੇਂ ਵਿਚ ਕਾਲਜ ਇਸ ਖੇਤਰ ਵਿਚ ਕੋਈ ਰੋਲ ਅਦਾ ਕਰ ਸਕੇ।

ਡਾ(ਗਿਆਨੀ) ਭਜਨ ਸਿੰਘ ਸਦਾ ਵਾਂਗ ਸਹਿਯੋਗੀ ਰਹੇ। ਉਹਨਾਂ ਨੇ ਬੀਬੀ ਅਨੂਪ ਕੌਰ ਤੇ ਬੀਬੀ ਦੀਪ ਕੌਰ ਬਾਰੇ ਦੋ ਪਰਚੇ ਤਿਆਰ ਕਰਕੇ ਦਿੱਤੇ। ਇਹ ਦੋਵੇਂ ਸਿੱਖੀ ਜੀਵਨ-ਸ਼ੈਲੀ ਧਾਰਣੀ ਬੀਬੀਆਂ ਦੇ ਚ਼ਰਿੱਤਰ ਦੀ ਉਗਾਹੀ ਭਰਦੀਆਂ ਹਨ। ਗੁਰੂ-ਘਰ ਦੀ ਸ਼ੈਲੀ ਦੇ ਅਨੇਕ ਵੇਰਵੇ ਇਹਨਾਂ ਰਾਹੀਂ ਰੂਪਮਾਨ ਹੋਏ ਹਨ। ਮੈਂ ਗਿਆਨੀ ਜੀ ਦੀ ਸ਼ੁਕਰ ਗੁਜ਼ਾਰ ਹਾਂ।

ਡਾ ਭੁਪਿੰਦਰ ਸਿੰਘ ਨੇ ਬੀਬੀ ਕੌਲਾਂ ਬਾਰੇ ਪਰਚਾ ਤਿਆਰ ਕੀਤਾ ਹੈ। ਡਾ ਹਰਬੰਸ ਸਿੰਘ ਚਾਵਲਾ ਇਤਿਹਾਸ ਖੇਤਰ ਨਾਲ ਸੰਬੰਧਿਤ ਹਨ। ਉਹਨਾਂ ਨੇ ਨੂਰਜਹਾਂ ਤੇ ਗੁਰੂ ਘਰ ਦੇ ਸੰਬੰਧ ਬਾਰੇ ਪਰਚਾ ਲਿਖਕੇ, ਇਕ ਨਵਾਂ ਵੇਰਵਾ ਰੂਪਮਾਨ ਕੀਤਾ ਹੈ। ਡਾ ਹਰਬੰਸ ਕੌਰ ਸਗੂ ਨੇ ਲਾਸਾਨੀ ਸ਼ਹੀਦ ਬਾਬਾ ਬੰਦਾ ਸਿੰਘ ਬਹਾਦਰ ਦੀ ਧਰਮ ਪਤਨੀ ਬੀਬੀ ਸ਼ੁਸ਼ੀਲ ਕੌਰ ਦੇ ਜੀਵਨ-ਬ੍ਰਿਤਾਂਤ ਦੀ ਝਲਕੀ ਪੇਸ਼ ਕੀਤੀ ਹੈ। ਇਸੇਤਰ੍ਹਾਂ ਡਾ ਹਰਜਿੰਦਰ ਕੌਰ ਨੇ ਸੁਲਤਾਨੁੱਲ ਕੌਮ ਬਾਬਾ ਜੱਸਾ ਸਿੰਘ ਆਹਲੂਵਾਲੀਏ ਦੀ ਮਾਤਾ ਦੀ ਸੰਖੇਪ ਜੀਵਨ-ਝਲਕੀ ਉਜਾਗਰ ਕੀਤੀ ਹੈ। ਇਹ ਸਾਰੇ ਪਰਚੇ ਗੁਰੂ ਘਰ ਦੇ ਸਭਿਆਚਾਰਕ ਰੋਲ ਨਾਲ ਜੁੜਕੇ ਇਕ ਅਜੇਹਾ ਬਿੰਬ ਉਜਾਗਰ ਕਰਦੇ ਹਨ ਕਿ ਗੁਰੂ ਸਾਹਿਬਾਨ ਦੁਆਰਾ ਆਰੰਭ ਕੀਤਾ ਗਿਆ ਮਿਸ਼ਨ ਗੁਰਸਿਖਾਂ ਤੇ ਬੀਬੀਆਂ ਦੇ ਜੀਵਨ ਵਿਚੋਂ ਪ੍ਰਵਾਹਿਤ ਹੁੰਦਾ ਦੇਖਿਆ ਜਾ ਸਕਦਾ ਹੈ। ਜੇ ਗੁਰੂ ਸਾਹਿਬਾਨ ਦਾ ਆਸ਼ਾ ਵਿਹਾਰ ਵਿਚ ਤਬਦੀਲ ਨਾ ਹੁੰਦਾ ਤਾਂ ਉਹ ਖ਼ਾਲੀ ਕਥਨ ਦੀ ਪੱਧਰ ਤੇ ਖੜਾ ਰਹਿੰਦਾ। ਗੁਰੂ ਮਹਾਰਾਜ ਨੇ ਆਪ ਹੀ ਅਜੇਹੇ ਉੱਚੇ ਜੀਵਨ ਵਾਲੇ ਕਿਰਦਾਰ ਵੀ

Sri Satguru Jagjit Singh Ji eLibrary NamdhariElibrary@gmail.com

ਪੈਦਾ ਕਰ ਦਿੱਤੇ ਜਿਹਨਾਂ ਗੁਰੂ-ਮਿਸ਼ਨ ਦੀਆਂ ਕਦਰਾਂ-ਕੀਮਤਾਂ ਤੇ ਮਾਨ-ਪ੍ਰਤੀਮਾਨਾਂ ਨੂੰ ਆਪਣੇ ਤਨ 'ਤੇ ਹੰਢਾਇਆ। ਇਸ ਦਾ ਲਾਭ ਇਹ ਹੋਇਆ ਸਿੱਖੀ, ਜੀਵਨ-ਸ਼ੈਲੀ ਬਣਕੇ ਗੁਰੂ ਸਾਹਿਬਾਨ ਦੇ ਪੈਰੋਕਾਰਾਂ ਦੁਆਰਾ ਪ੍ਰਵਾਹਮਾਨ ਹੋ ਗਈ ਤੇ ਇਹ ਪ੍ਰਵਾਹ ਨਿਰੰਤਰ ਗਤੀਸ਼ੀਲ ਹੈ।

ਹਾਲ ਦੀ ਘੜੀ ਇਹਨਾਂ ਸਤ 'ਸੋਭਾਵੰਤੀਆਂ' ਦੀਆਂ ਜੀਵਨ-ਝਲਕੀਆਂ ਗੁਰੂ ਸੰਗਤ ਨੂੰ ਅਰਪਣ ਕਰਨ ਦੀ ਖੁਸ਼ੀ ਲੈ ਰਹੀ ਹਾਂ।

ਮਿਤੀ : 21-3-98 *ਡਾ ਮਹਿੰਦਰ ਕੌਰ ਗਿਲ*

# ਭੂਮਿਕਾ

"ਸੋਭਾਵੰਤੀਆਂ" ਪੁਸਤਕ ਵਿਚ ਉਹਨਾਂ ਸੁਆਣੀਆਂ ਦੇ ਜੀਵਨ ਬ੍ਰਿਤਾਂਤ ਅੰਕਿਤ ਹਨ ਜਿਹਨਾਂ ਨੂੰ ਗੁਰੂ ਸਾਹਿਬਾਨ ਤੇ ਗੁਰੂ ਮਹਿਲਾਂ ਦੀ ਛੋਹ ਪ੍ਰਾਪਤ ਸੀ। ਮਾਤਾ ਪੰਜਾਬ ਕੌਰ ਤਾਂ ਸੀ ਹੀ ਗੁਰੂ ਹਰਿ ਰਾਇ ਜੀ ਦੀ ਨੂੰਹ। ਦਸਮ ਗੁਰੂ ਨੇ ਬਾਬਾ ਰਾਮ ਰਾਇ ਦੇ ਪ੍ਰਲੋਕ ਗਮਨ 'ਤੇ ਉਹਨਾਂ ਦੇ ਅੰਤਿਮ ਸੰਸਕਾਰ ਵਾਲੇ ਦਿਨ ਵਿਧਵਾ-ਨੂੰਹ ਪੰਜਾਬ ਕੌਰ ਦਾ ਖੁਦ ਆਪ ਸਿਰ ਬੰਨਣਾ ਕੀਤਾ ਸੀ। ਬੀਬੀ ਕੌਲਾਂ ਨੂੰ ਗੁਰੂ ਹਰਿ ਗੋਬਿੰਦ ਸਾਹਿਬ ਨੇ ਨ ਕੇਵਲ ਗੁਰੂ ਸ਼ਰਧਾ ਕਰਕੇ ਉਸਨੂੰ ਸਰਸ਼ਾਰ ਹੀ ਕੀਤਾ ਸੀ ਸਗੋਂ ਉਸ ਵਿਚ ਸਿੱਖੀ ਚਰਿਤਰ ਦੇ ਉਚੇਰੇ ਗੁਣਾਂ ਨੂੰ ਉਜਾਗਰ ਵੀ ਕੀਤਾ ਸੀ। ਰਾਣੀ ਨੂਰਜਹਾਂ ਨੂੰ ਵੀ ਗੁਰੂ ਹਰਿਗੋਬਿੰਦ ਜੀ ਨੇ ਵਰੋਸਾਇਆ ਸੀ। ਬੀਬੀ ਅਨੂਪ ਕੌਰ ਨੇ ਦਸਮ ਗੁਰੂ ਪਾਸੋਂ ਅੰਮ੍ਰਿਤ ਪਾਨ ਕੀਤਾ ਸੀ। ਬੀਬੀ ਸੁਸ਼ੀਲ ਕੌਰ ਦੇ ਪਤੀ ਬਾਬਾ ਬੰਦਾ ਬਹਾਦਰ ਨੂੰ ਆਪ ਦਸਮ ਗੁਰੂ ਨੇ ਅੰਮ੍ਰਿਤ ਪਾਨ ਕਰਾਕੇ ਸਿੰਘ ਸਜਾਇਆ ਸੀ। ਜ਼ਾਹਿਰ ਹੈ, ਬਲੀਦਾਨੀ ਬੰਦੇ ਬਹਾਦਰ ਦੀ ਸੁਪਤਨੀ ਦੇ ਅੰਦਰ ਸਿੱਖੀ ਠਾਠ ਮਾਰ ਰਹੀ ਸੀ ਬੀਬੀ ਦੀਪ ਕੌਰ ਮਾਤਾ ਗੁਜਰੀ ਜੀ ਦੀ ਭਤੀਜੀ ਸੀ। ਉਸ ਉੱਤੇ ਗੁਰੂ-ਘਰ ਦਾ ਰੰਗ ਚੋਖਾ ਸੀ। ਜਸਾ ਸਿੰਘ ਆਹਲੂਵਾਲੀਆ ਆਪਣੀ ਮਾਤਾ ਸਮੇਤ ਮਾਤਾ ਸੁੰਦਰੀ ਜੀ ਕੋਲ ਬਾਰ੍ਹਾਂ ਵਰ੍ਹੇ ਰਿਹਾ। ਜ਼ਾਹਿਰ ਹੈ, ਇਹਨਾਂ ਦੀ ਮਾਤਾ ਉੱਤੇ ਮਾਤਾ ਸੁੰਦਰੀ ਜੀ ਦੇ ਜੀਵਨ-ਚਰਿਤਰ ਦਾ ਗਹਿਰਾ ਪ੍ਰਭਾਵ ਸੀ। ਇਹ ਸੁਭਾਗੀ ਅੰਮੀ ਦੁਤਾਰੇ ਤੇ ਆਪਣੇ ਬਾਲ-ਪੁੱਤਰ ਜੱਸਾ ਸਿੰਘ ਨਾਲ ਆਸਾ ਦੀ ਵਾਰ ਦਾ ਕੀਰਤਨ ਮਾਤਾ ਸੁੰਦਰੀ ਜੀ ਨੂੰ ਸੁਣਾਉਂਦੀ ਰਹੀ ਸੀ। ਕੁਲ ਮਿਲਾਕੇ, ਇਹ

ਸਾਰੀਆਂ ਬੀਬੀਆਂ ਸੋਭਾਵੰਤ ਹਨ 'ਤੇ ਕਿਸੇ ਨਾ ਕਿਸੇ ਰੂਪ ਵਿਚ ਗੁਰੂ ਘਰ ਨਾਲ ਜੁੜੀਆਂ ਰਹੀਆਂ ਹਨ। ਮੇਰੀ ਸਦਾ ਹੀ ਇਹ ਰੀਝ ਰਹੀ ਹੈ ਕਿ ਗੁਰੂ-ਘਰ ਦੀ ਵਿਸ਼ਾਲ ਪਰਪੰਰਾ ਨਾਲ ਜੁੜੀਆਂ ਉਹਨਾਂ ਬੀਬੀਆਂ ਦੇ ਜੀਵਨ-ਬ੍ਰਿਤਾਂਤ ਉਜਾਗਰ ਕੀਤੇ ਜਾਣ ਜਿਹਨਾਂ ਨੇ ਭਾਵੇਂ ਕੋਈ ਇਕ ਵੇਰਵਾ ਹੀ ਗੁਰੂ ਘਰ ਨਾਲ ਜੋੜਿਆ ਹੋਵੇ ਤੇ ਇਹ ਗੱਲ ਸਾਫ ਹੈ, ਅਜੇ ਹਾ ਜੋਖਮ ਭਰਿਆ ਕਾਰਜ ਹਰ ਕੋਈ ਸ਼ਰਧਾਲੂ ਨਹੀਂ ਕਰ ਸਕਦਾ। ਕਰੇ ਗਾ ਉਹੀ, ਜਿਸਦੀ ਗੁਰੂ ਘਰ ਦੇ ਇਤਿਹਾਸ ਨਾਲ ਮੱਸ ਹੋਵੇਗੀ। ਸੋ, ਜਦ ਕਦੀ ਵੀ ਮੈਨੂੰ ਇਹ ਸਮਝ ਆ ਜਾਵੇ ਕਿ ਇਹ ਸੱਜਣ ਗੁਰੂ-ਇਤਿਹਾਸ ਦੇ ਪੰਨਿਆਂ ਨੂੰ ਫਰੋਲ ਕੇ ਕੁਝ ਤੱਥ ਉਜਾਗਰ ਕਰ ਸਕਦੇ ਹਨ ਤਾਂ ਸਹਿਵਨ ਹੀ ਮੇਰੇ ਹੱਥ ਬੇਨਤੀ ਵਿਚ ਜੁੜ ਜਾਂਦੇ ਹਨ। ਕੁਝ ਇਸੇ ਤਰ੍ਹਾਂ ਦਾ ਅਨੁਭਵ ਹੋਇਆ ਸੀ ਮੇਰਾ ਤੇ ਮੈ ਸਹਿਜੇ ਹੀ ਸਰਦਾਰ ਸਾਹਿਬ ਨੂੰ ਪਰਚਾ ਲਿਖਣ ਦੀ ਬੇਨਤੀ ਕਰ ਦਿੱਤੀ। ਪਹਿਲਾ ਪਰਚਾ ਸ੍ਰ: ਬੂਟਾ ਸਿੰਘ ਜੀ ਨੇ ਮੇਰੀ ਬੇਨਤੀ ਨੂੰ ਪ੍ਰਵਾਨ ਕਰਦੇ ਹੋਏ ਤਿਆਰ ਕਰਕੇ ਦਿੱਤਾ ਸੀ।

- ਇਸ ਪਰਚੇ ਦੀ ਮੂਲ ਸਥਾਪਨਾ ਹੈ, ਪੰਜਾਬ ਕੌਰ ਨੂੰ ਗੁਰੂ ਹਰਿ ਰਾਇ ਸਾਹਿਬ ਦੀ ਨੂੰਹ ਹੋਣ ਕਰਕੇ ਮਾਤਾ ਅਖਵਾਉਣ ਦਾ ਫ਼ਖ਼ਰ ਹਾਸਿਲ ਨਹੀ ਹੋ ਸਕਦਾ ਕਿਉਂਕਿ ਬਾਬਾ ਰਾਮ ਰਾਇ ਜੋ ਇਹਨਾਂ ਦੇ ਪਤੀ ਸਨ ਨੂੰ, ਤਾਂ ਸਤਵੇਂ ਗੁਰੂ ਨੇ ਆਪ ਹੀ ਗੁਰੂ ਘਰ ਤੋਂ ਛੇਕ ਦਿੱਤਾ ਸੀ। ਉਹਨਾਂ ਦਾ ਗੁਨਾਹ ਬਾਣੀ ਦਾ ਇਕ ਸ਼ਬਦ ਬਦਲਾਉਣ ਦਾ ਸੀ, ਇਹ ਪ੍ਰਸੰਗ ਸਰਬ ਵਿਦਿਤ ਹੈ। ਪਰ ਇਸਦਾ ਗੁਨਾਹ ਦਸਵੇਂ ਗੁਰੂ ਨੇ ਮੁਆਫ਼ ਕਰਕੇ ਇਹਨਾਂ ਦੀ ਟੁੱਟੀ ਗੰਢ ਲਈ ਸੀ। ਇਸ ਕਰਕੇ ਪੰਜਾਬ ਕੌਰ ਨੂੰ "ਮਾਤਾ" ਅਖਵਾਉਣ ਦਾ ਗੋਰਵ ਪ੍ਰਾਪਤ ਹੋ ਜਾਂਦਾ ਹੈ।

Sri Satguru Jagjit Singh Ji eLibrary NamdhariElibrary@gmail.com

- ਗੁਰੂ ਪੁੱਤਰ ਹੋਣ ਕਰਕੇ ਬਾਬਾ ਰਾਮ ਰਾਇ ਵੀ ਤੇਜ ਪ੍ਰਤਾਪ ਵਾਲੇ ਸਨ। ਉਹਨਾਂ ਨੇ ਤਿੰਨ ਸ਼ਾਦੀਆਂ ਕੀਤੀਆਂ ਤੇ ਪੰਜਾਬ ਕੌਰ ਉਹਨਾਂ ਸਭ ਤੋਂ ਛੋਟੀ ਸੀ ਤੇ ਪਤੀ ਦੀ ਆਗਿਆਕਾਰੀ ਵੀ। ਉਹੋ ਡੇਰੇ ਦਾ ਸਾਰਾ ਪ੍ਰਬੰਧ ਵੀ ਕਰਦੀ ਸੀ ਤੇ ਸਿੱਖ ਸੰਗਤ ਵਿਚ ਉਸਦਾ ਬੜਾ ਮਾਣ-ਮਰਾਤਬਾ ਸੀ।

ਬਾਬਾ ਰਾਮ ਰਾਇ ਤੇ ਦਸਮ ਗੁਰੂ ਦੇ ਮੇਲ ਮਿਲਾਪ ਕਰਵਾਉਣ ਵਿਚ ਮਾਤਾ ਪੰਜਾਬ ਕੌਰ ਦਾ ਬਹੁਤ ਵੱਡਾ ਹੱਥ ਸੀ। ਦਰਅਸਲ, ਬਾਬਾ ਰਾਮ ਰਾਇ ਆਮ ਤੌਰ ਤੇ ਭਗਤੀ ਸਾਧਨਾ ਵਿਚ ਲਵਲੀਨ ਰਹਿੰਦੇ ਤੇ ਡੇਰੇ ਦਾ ਬਹੁਤਾ ਕੰਮ ਮਾਤਾ ਪੰਜਾਬ ਕੌਰ ਹੀ ਸੰਭਾਲਦੀ। ਇਸ ਲਈ ਬਾਬਾ ਰਾਮ ਰਾਇ ਦੀਆਂ ਦੂਸਰੀਆਂ ਪਤਨੀਆਂ ਦੀ ਉਸ ਨਾਲ ਬਹੁਤ ਹੀ ਈਰਖਾ ਸੀ। ਬਾਬਾ ਰਾਮ ਰਾਇ ਦੀ ਉਮਰ ਵੀ ਵਡੇਰੀ ਹੋ ਰਹੀ ਸੀ ਤੇ ਮਸੰਦਾਂ ਦੇ ਹੌਸਲੇ ਵਧ ਰਹੇ ਸਨ। ਮਾਤਾ ਪੰਜਾਬ ਕੌਰ ਹਾਲਾਤ ਵਸ ਚਾਹੁੰਦੀ ਸੀ ਕਿ ਉਹਨਾਂ ਦੀ ਸੁਲਹ ਦਸਮ ਗੁਰੂ ਨਾਲ ਹੋ ਜਾਏ ਤੇ ਉਹ ਉਹਨਾਂ ਦੀ ਬਹੁਤ ਵਡੀ ਤਾਕਤ ਹੋਣਗੇ। ਇਸ ਤਰ੍ਹਾਂ ਇਹਨਾ ਨੇ ਇਤਬਾਰੀ ਮਸੰਦਾਂ ਨੂੰ ਦਸਮ ਗੁਰੂ ਜੀ ਵਲ ਮੇਲ-ਮਿਲਾਪ ਕਰਨ ਦਾ ਸੰਦੇਸ਼ਾ ਭੇਜਿਆ ਸੀ।

ਬਿਰਦ ਪਾਲਕ ਦਸਮ ਗੁਰੂ ਨੇ ਉਹਨਾਂ ਦੀ ਬੇਨਤੀ ਨੂੰ ਪ੍ਰਵਾਨ ਕਰਕੇ, ਉਹਨਾਂ ਦੀ ਭੁੱਲ ਬਖਸ਼ ਕੇ, ਉਹਨਾਂ ਨੂੰ ਗੱਲ ਨਾਲ ਲਾ ਲਿਆ। ਇਸ ਮੁਲਾਕਾਤ ਵਿਚ ਗੁਰੂ ਪਰਿਵਾਰ ਦੇ ਲਗਭਗ ਸਾਰੇ ਜੀਅ ਸ਼ਾਮਲ ਹੋਏ, ਬੀਬੀ ਵੀਰੋ ਵੀ ਆਪਣੇ ਪੰਜ ਪੁੱਤਰਾਂ ਸਮੇਤ ਇਸ ਵਿਚ ਸ਼ਾਮਿਲ ਸੀ।

ਦੂਜੇ ਪਾਸੇ, ਬੀਬੀ ਰਾਜ ਕੌਰ ਜੋ ਬਾਬਾ ਰਾਮ ਰਾਇ ਦੀ ਵੱਡੀ ਪਤਨੀ ਸੀ, ਈਰਖਾ ਵਸ ਆਪਣੇ ਨਿੱਜੀ ਸੇਵਕਾਂ ਤੇ ਮਸੰਦਾਂ ਨੂੰ ਮਾਤਾ

ਪੰਜਾਬ ਕੌਰ ਦੇ ਖਿਲਾਫ਼ ਕਾਫ਼ੀ ਚੁਕਿਆ ਹੋਇਆ ਸੀ ਕਿਉਂਕਿ ਉਹ ਸਮਝਦੀ ਸੀ ਦਸਮ ਗੁਰੂ ਦੇ ਮਿਲਾਪ ਨਾਲ ਹੁਣ ਡੇਰਾ ਉਸਦੇ ਹਥੋਂ ਖੁਸ ਕੇ ਪੰਜਾਬ ਕੌਰ ਦੇ ਹੱਥ ਚਲਾ ਜਾਏਗਾ। ਫ਼ਲਸਰੂਪ, ਸਮਾਧੀ ਲੀਨ ਬਾਬੇ ਰਾਮ ਰਾਇ ਨੂੰ ਰਾਜ ਕੋਰ ਦੇ ਬੰਦਿਆਂ ਨੇ ਜੀਉਂਦੇ ਜੀਅ ਹੀ ਜਲਾ ਦਿੱਤਾ।

- ਦੁੱਖੀ ਹੋ ਕੇ ਮਾਤਾ ਪੰਜਾਬ ਕੌਰ ਨੇ ਦਸਮ ਗੁਰੂ ਜੀ ਨੂੰ ਇਕ ਚਿਠੀ ਭੇਜੀ। ਦਸਮ ਗੁਰੂ ਜੀ ਜਿਸ ਦਿਨ ਬਾਬਾ ਰਾਮ ਰਾਇ ਦੀ ਅੰਤਿਮ ਅਰਦਾਸ ਵਿਚ ਸ਼ਾਮਲ ਹੋਣ ਲਈ ਆਏ ਤਾਂ ਸਾਰਾ ਹਾਲ ਜਾਣਕੇ ਗੁਨਾਹਗਾਰ ਮਸੰਦਾਂ ਨੂੰ ਭਾਰੀ ਸਜ਼ਾ ਦਿੱਤੀ 'ਤੇ ਮਾਤਾ ਪੰਜਾਬ ਕੌਰ ਦਾ ਸਨਮਾਨ ਆਪਣੀ ਨੂੰਹ ਤੁੱਲ ਕੀਤਾ।
- ਇਥੇ ਹੀ ਸਤਿਗੁਰੂਾਂ ਨੇ ਉਦਾਸੀ ਸੰਤ ਬਾਲੂ ਹਸਨਾ ਨੂੰ ਮਹੰਤੀ ਵੀ ਬਖਸ਼ੀ ਤੇ ਮਾਤਾ ਜੀ ਦਾ ਧਿਆਨ ਰੱਖਣ ਦੀ ਤਾਕੀਦ ਵੀ ਕੀਤੀ।
- ਮਸੰਦਾਂ ਨੂੰ ਤੇਲ 'ਚ ਤਲਣ ਵਾਲੀ ਘਟਨਾ ਨੇ ਜਿਥੇ ਗੁਰੂ ਜੀ ਦੇ ਇਨਸਾਫ਼ ਨੂੰ ਚਰਮ ਸੀਮਾਂ ਤੇ ਪਹੁੰਚਾਇਆ। ਉਥੇ ਪਹਾੜੀ ਰਾਜਿਆਂ ਦੇ ਮਨ ਵਿਚ ਡਰ ਤੇ ਅਸੁਰੱਖਿਆ ਦੀ ਭਾਵਨਾ ਵੀ ਵੱਧਾ ਦਿੱਤੀ। ਮਸੰਦ ਹੁਣ ਗੁਰੂ ਘਰ ਦਾ ਵਿਰੋਧ ਕਰਨ ਲਗੇ ਤੇ ਪਹਾੜੀ ਰਾਜੇ ਵੀ।
- ਧਿਆਨ ਰਹੇ, ਜਿਥੇ ਦਸਮ ਗੁਰੂ ਨੇ ਗੁਨਾਹਗਾਰਾਂ ਨੂੰ ਸਜ਼ਾ ਦਿੱਤੀ ਉਥੇ ਜੀਵਨ ਵਾਲਿਆਂ ਨੂੰ ਮਸੰਦਾਂ ਦੀ ਉਪਾਧੀ ਦੇ ਕੇ ਅਗੇ ਤੋਂ ਸਹੀ ਰਸਤੇ ਤੇ ਚਲਣ ਦੀ ਤਾਕੀਦ ਵੀ ਕੀਤੀ।
- ਕੁਲਮਿਲਾਕੇ, ਚਿਰੀਵਿਛੁੰਨੇ ਗੁਰੂ ਪੁੱਤਰ ਨੂੰ ਗੁਰੂ ਘਰ ਨਾਲ ਜੋੜਨ ਦਾ ਸੇਹਰਾ ਮਾਤਾ ਪੰਜਾਬ ਕੌਰ ਨੂੰ ਹੀ ਜਾਂਦਾ ਹੈ। ਗੁਰੂ ਘਰ ਨੂੰ ਉਹਨਾਂ ਦੀ ਇਹ ਦੇਣ ਅਸਲੋਂ ਅਦੁੱਤੀ ਹੈ।

ਦੂਸਰਾ, ਪਰਚਾ ਸ੍ਰ: ਭੁਪਿੰਦਰ ਸਿੰਘ ਨੇ ਬੀਬੀ ਕੌਲਾਂ ਬਾਰੇ ਤਿਆਰ ਕੀਤਾ ਹੈ ਤੇ ਨਾਮ ਬਾਰੇ ਵਾਦ-ਵਿਵਾਦ ਦੀ ਚਰਚਾ ਕਰਕੇ ਇਹ ਨਿਰਣੈ ਕੀਤਾ ਹੈ ਕਿ ਕੌਲਾਂ ਹਿੰਦੂ ਲੜਕੀ ਸੀ ਜੋ ਕਾਜ਼ੀ ਰੁਸਤਮ ਖ਼ਾਨ ਨੇ ਜ਼ਰ ਖਰੀਦ ਕੀਤੀ ਹੋਈ ਸੀ।

- ਇਹ ਬੀਬੀ ਧਾਰਮਿਕ ਰੁਚੀਆਂ ਵੀ ਰਖਦੀ ਸੀ ਤੇ ਮੁਸਲਮਾਨੀ ਗ੍ਰੰਥਾਂ ਦਾ ਮੁਤਾਲਿਆ ਵੀ ਕਰਦੀ ਸੀ। ਇਹ ਸਾਂਈ ਮੀਆ ਮੀਰ ਤੋਂ ਗੁਰੂ ਘਰ ਦੀ ਮਹਿਮਾ ਅਨੇਕ ਵਾਰ ਸੁਣ ਚੁੱਕੀ ਸੀ। ਹੁਣ ਉਹ ਗੁਰੂ ਜੀ ਦੀ ਮਹਿਮਾ ਘਰ ਦੇ ਜੀਆਂ ਅਗੇ ਵੀ ਕਰਨ ਲਗੀ। ਇਹ ਗੱਲ ਕਾਜ਼ੀ ਨੂੰ ਰਾਸ ਨਾ ਆਈ। ਉਹ ਗੁਰੂ ਜੀ ਦਾ ਕਟੱੜ ਵਿਰੋਧੀ ਸੀ ਤੇ ਉਹ ਕੌਲਾਂ ਨੂੰ ਮਾਰਨ ਤੇ ਤੁੱਲ ਗਿਆ।
- ਮੁਸਲਮਾਨੀ ਸ਼ਰਹ ਅਨੁਸਾਰ ਕਾਜ਼ੀ ਰੁਸਤਮ ਖਾਂ ਕੌਲਾਂ ਨੂੰ ਸਿੱਧਾ ਮਾਰ ਨਹੀ ਸੀ ਸਕਦਾ ਸੋ ਦੂਸਰਿਆਂ ਕਾਜ਼ੀਆਂ ਪਾਸੋਂ ਇਸ ਨੂੰ ਕਤਲ ਕਰਨ ਦਾ ਫ਼ਤਵਾ ਲੁਆ ਦਿੱਤਾ।
- ਜਦੋਂ ਇਹ ਗੱਲ ਕੌਲਾਂ ਦੀ ਮਾਂ ਜੋ ਰੁਸਤਮ ਖਾਂ ਦੀ ਵਹੁਟੀ ਸੀ, ਨੂੰ ਪਤਾ ਲਗਾ। ਉਸਨੇ ਇਸ ਨੂੰ ਬਚਾਣ ਦਾ ਉਪਾਅ ਕੀਤਾ। ਸਾਂਈ ਮੀਆਂ ਮੀਰ ਦਾ ਇਕ ਚੇਲਾ ਅਬਦੁਲ ਸ਼ਾਹ ਸੀ, ਉਸ ਨਾਲੇ ਸਾਂਈ ਮੀਆਂ ਮੀਰ ਪਾਸ ਕੌਲਾਂ ਨੂੰ ਭੇਜ ਦਿੱਤਾ ਪਰ ਇਸ ਤੇ ਫ਼ਤਵਾ ਲਗਣ ਕਰਕੇ ਮੀਆਂ ਮੀਰ ਵੀ ਕੌਲਾਂ ਨੂੰ ਆਪਣੇ ਪਾਸ ਰੱਖ ਨਹੀ ਸੀ ਸਕਦਾ। ਸੋ ਉਸ ਨੇ ਆਪਣੇ ਚੇਲੇ ਨਾਲ ਹੀ ਕੌਲਾਂ ਨੂੰ ਗੁਰੂ ਜੀ ਪਾਸ ਭੇਜ ਦਿਤਾ ਤੇ ਰੱਖਿਆ ਕਰਨ ਲਈ ਬੇਨਤੀ ਕੀਤੀ।
- ਛੇਵੇਂ ਗੁਰੂ ਜੀ ਹਕੂਮਤ ਤੋਂ ਡਰਦੇ ਨਹੀ ਸੀ। ਉਹਨਾਂ ਸ਼ਰਣਾਗਤ ਆਈ ਕੌਲਾਂ ਨੂੰ ਆਪਣੇ ਮਹਿਲਾਂ ਦੇ ਨੇੜੇ ਹੀ ਇਕ ਕਮਰਾ

Sri Satguru Jagjit Singh Ji eLibrary NamdhariElibrary@gmail.com

ਦਿਵਾ ਦਿਤਾ ਤੇ ਉਸ ਨੂੰ ਧਰੀਜ ਦੇਦਿੰਆਂ ਬੰਦਗੀ ਕਰਨ ਲਈ ਕਿਹਾ। ਤੇ, ਸਾਂਈ ਮੀਆਂ ਮੀਰ ਨੂੰ ਬੇਫ਼ਿਕਰ ਕਰ ਦਿੱਤਾ।

- ਇਹ ਮੁੱਦਾ ਮਜ਼ਹਬੀ ਰੰਗਤ ਅਖ਼ਤਿਆਰ ਕਰ ਗਿਆ। ਆਖ਼ਰਕਾਰ ਕੌਲਾਂ ਕਾਜ਼ੀ ਦੀ ਕਨੀਜ਼ ਸੀ। ਉਹ ਚੁਪ ਕਰਕੇ ਨਹੀ ਬੈਠਿਆ। ਪਹਿਲਾ ਉਹ ਗੁਰੂ ਜੀ ਦੀ ਸ਼ਕਾਇਤ ਜ਼ਹਾਂਗੀਰ ਪਾਸ ਕਰਦਾ ਰਿਹਾ ਤੇ ਉਸ ਤੋ ਬਾਅਦ ਸ਼ਾਹਜਹਾਨ ਪਾਸ ਵੀ। ਪਰ ਕੁਝ ਨਹੀ ਕਰ ਸਕਿਆ।
- ਸਾਡੇ ਇਤਿਹਾਸਕਾਰਾਂ ਨੇ ਇਸ ਘਟਨਾ ਨੂੰ ਕਾਫ਼ੀ ਤੋੜ ਮਰੋੜ ਕੇ ਇਸ ਵਿਚ ਕਈ ਭੁਲੇਖੇ ਪਾਏ ਹਨ। ਇਥੋਂ ਤਕ ਵੀ ਲਿਖਿਆ ਕਿ ਕੌਲਾਂ ਗੁਰੂ ਜੀ ਨਾਲ ਆਪਣੇ ਵਿਵਾਹਿਤ ਸੰਬੰਧ ਬਨਾਣਾ ਚਾਹੁੰਦੀ ਸੀ ਪਰ ਗੁਰੂ ਜੀ ਨੇ ਉਸ ਨੂੰ ਉਪਦੇਸ਼ ਦੇ ਕੇ ਚੁੱਪ ਕਰਾ ਦਿੱਤਾ। ਪਰ ਨਾਲ ਹੀ ਉਸਦੀ ਮਨਸ਼ਾ ਦਾ ਸਹੀ ਰੂਪ ਸਮਝ ਕੇ ਕਹਿਣ ਲਗੇ ਮੈਂ ਤੈਨੂੰ ਦੁਨਿਆਵੀ ਪੁੱਤਰ ਨਹੀ ਬਲਕਿ ਐਸਾ ਪੁਤਰ ਦਿਆਂਗਾ ਜਿਸ ਨਾਲ ਤੇਰਾ ਨਾਮ ਸਦੀਆਂ ਤਕ ਅਮਰ ਰਹੇਗਾ।
- ਕੌਲਾਂ ਪਾਸ ਜੋ ਕੁਝ ਵੀ ਸੀ ਉਸਨੇ ਗੁਰੂ ਜੀ ਨੂੰ ਮੱਥਾ ਟੇਕ ਦਿੱਤਾ। ਗੁਰੂ ਜੀ ਨੇ ਉਹਨਾਂ ਪੈਸਿਆਂ ਨਾਲ ਬਾਬਾ ਬੁੱਢਾ ਜੀ ਨੂੰ ਕੌਲਸਰ ਬਣਾਉਣ ਦਾ ਆਦੇਸ਼ ਦਿੱਤਾ ਤੇ ਨਾਲ ਹੀ ਮਨਬਾਂਛਿਤ ਫ਼ਲ ਪਾਉਣ ਦੇ ਕਈ ਵਰ ਦਿੱਤੇ। ਇਸ ਤਰ੍ਹਾਂ ਜੋ ਨਾਮ ਕਿਸੇ ਗ੍ਰਹਸਤੀ ਦਾ ਪੁੱਤਰ ਕਰ ਕੇ ਸੰਸਾਰ ਵਿਚ ਰਹਿੰਦਾ ਹੈ। ਉਸ ਤੋਂ ਕਿਤੇ ਵਡੇਰਾ ਨਾਮ ਕੌਲਸਰ ਬਣਵਾ ਕੇ ਗੁਰੂ ਜੀ ਨੇ ਕੌਲਾਂ ਨੂੰ ਦੇ ਦਿੱਤਾ।
- ਗੁਰੂ ਦੋਖੀਆਂ ਨੇ ਗੁਰੂ ਜੀ ਬਾਰੇ ਚੰਗੀਆਂ-ਮੰਦੀਆਂ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਇਕ ਦਿਨ ਭਾਈ ਗੁਰਦਾਸ ਤੇ

Sri Satguru Jagjit Singh Ji eLibrary NamdhariElibrary@gmail.com

ਬਾਬਾ ਬੁੱਢਾ ਜੀ ਪਰੇਸ਼ਾਨ ਹੋ ਕੇ ਸਤਿਗੁਰਾਂ ਨੂੰ ਕਹਿਣ ਲਗੇ ਤੁਸੀਂ ਕੌਲਾਂ ਨੂੰ ਇਥੋਂ ਦੂਰ ਕਰੋ। ਗੁਰੂ ਜੀ ਨੇ ਕੌਲਾਂ ਨੂੰ ਕਰਤਾਰਪੁਰ ਭੇਜ ਦਿੱਤਾ।

- ਕਰਤਾਰਪੁਰ ਆ ਕੇ ਕੌਲਾਂ ਗੁਰੂ ਜੀ ਦੇ ਦਰਸ਼ਨਾਂ ਲਈ ਬੜੀ ਵਿਆਕੁਲ ਰਹਿਣ ਲਗੀ। ਸਤਿਗੁਰੂ ਬੀਬੀ ਵੀਰੋ ਦੇ ਵਿਆਹ ਤੋ ਬਾਅਦ ਕਰਤਾਰਪੁਰ ਆਏ। ਸੰਗਤਾਂ ਵੀ ਨਿਹਾਲ ਹੋਈਆਂ ਤੇ ਕੌਲਾਂ ਵੀ। ਗੁਰੂ ਜੀ ਨੇ ਕੌਲਾਂ ਨੂੰ ਗੰਗਾਸਰ ਖੂਹ 'ਤੇ ਇਸ਼ਨਾਨ ਕਰਕੇ ਆਉਣ ਲਈ ਕਿਹਾ ਤੇ ਆਪ ਥੰਮ ਸਾਹਿਬ ਦਿਵਾਨ ਸਜਾਇਆ।

  ਉਪਰੰਤ ਸਤਿਗੁਰਾਂ ਨੇ ਕੌਲਾਂ ਨੂੰ ਦਰਸ਼ਨ ਦੇ ਕੇ ਕਿਹਾ ਕਲ ਸਵੇਰੇ ਤੇਰਾ ਅੰਤ ਸਮਾ ਆ ਗਿਆ ਹੈ। ਸਾਰੀ ਗੱਲ ਇਸੇ ਤਰ੍ਹਾਂ ਹੀ ਹੋਈ। ਕੌਲਾਂ ਦਾ ਅੰਤਮ ਸੰਸਕਾਰ ਗੁਰੂ ਜੀ ਦੇ ਹੁਕਮ ਅਨੁਸਾਰ ਹੀ ਹੋਇਆ।

- ਕੁਲ ਮਿਲਾਕੇ, ਬੀਬੀ ਕੌਲਾਂ ਪਾਕ ਦਾਮਨ, ਗੁਰੂ ਭਗਤੀ ਵਿਚ ਲੀਨ, ਅਨੇਕਾਂ ਕਸ਼ਟਾਂ ਦੀ ਮਾਰ ਸਹਿਕੇ ਵੀ ਗੁਰੂ ਭਗਤੀ ਤੋਂ ਪਿੱਛੇ ਨਹੀ ਹਟੀ। ਗੁਰੂ ਜੀ ਨੇ ਵੀ ਉਸਦੀ ਪਾਕੀਜ਼ ਇੱਛਾ ਦਾ ਧਿਆਨ ਰੱਖਦੇ ਹੋਏ ਉਸਦੇ ਨਾਮ ਤੇ ਕੌਲਸਰ ਬਣਵਾਕੇ ਉਸ ਦਾ ਨਾਮ ਸਦਾ ਲਈ ਗੁਰੂ-ਇਤਿਹਾਂਸ, ਗੁਰੂ ਘਰ ਤੇ ਸੰਸਾਰ ਵਿਚ ਅਮਰ ਕਰ ਦਿੱਤਾ।

ਤੀਸਰਾ ਪਰਚਾ, ਡਾ: ਹਰਬੰਸ ਸਿੰਘ ਚਾਵਲਾ ਨੇ ਤਿਆਰ ਕੀਤਾ ਹੈ। ਇਸ ਅਨੁਸਾਰ ਨੂਰਜਹਾਂ ਮੁਗਲ ਬਾਦਸ਼ਾਹ ਜਹਾਂਗੀਰ ਦੀ ਪਤਨੀ ਸੀ। ਇਹ ਮਿਰਜ਼ਾ ਗਿਆਸ ਬੇਗ ਦੀ ਬੇਟੀ ਸੀ ਜੋ ਈਰਾਨ ਤੋਂ ਭਾਰਤ ਆ ਰਹੇ ਸਨ। ਇਸਦਾ ਜਨਮ ਰਸਤੇ ਵਿਚ ਕੰਧਾਰ ਵਿਚ ਹੋਇਆ। ਇਸਦਾ ਨਾਮ ਮਿਹਰ-ਉਲ-ਨਿਸਾਂ ਰਖਿਆ ਜੋ ਅਗੇ ਚਲ ਕੇ ਨੂਰਜਹਾਂ ਦੇ ਨਾਮ ਨਾਮ ਪ੍ਰਸਿੱਧ ਹੋਈ,

ਇਸਦੀ ਸ਼ਾਦੀ ਸ਼ੇਰ ਅਫ਼ਗਾਨ ਨਾਲ ਹੋਈ ਸੀ।

ਕਹਿੰਦੇ ਨੇ ਸ਼ਹਿਜਾਦਾ ਸਲੀਮ ਆਪਣੇ ਪਿਤਾ ਅਕਬਰ ਦੇ ਹੁੰਦਿਆਂ ਹੀ ਇਸ ਤੇ ਮੇਹਰਬਾਨ ਸੀ ਪਰ ਉਸਨੇ ਸ਼ਾਦੀ ਦੀ ਇਜ਼ਾਜਤ ਨਹੀ ਸੀ ਦਿੱਤੀ। ਪਿਤਾ ਦੀ ਮੌਤ ਤੋਂ ਬਾਅਦ ਉਸਨੇ ਸ਼ੇਰ ਅਫ਼ਗਾਨ ਨੂੰ ਭੇਦ ਭਰੀ ਹਾਲਤ ਵਿਚ ਕਤਲ ਕਰਵਾ ਕੇ ਨੂਰ ਜਹਾਂ ਨੂੰ ਆਪਦੀ ਬੇਗਮ ਬਣਾ ਲਿਆ। ਨੂਰਜਹਾਂ ਆਪਣੇ ਅੰਤ ਤਕ ਹਕੂਮਤ ਤੇ ਛਾਈ ਰਹੀ। ਜਹਾਂਗੀਰ ਮੁਤਸੁੱਬੀ ਕਿਸਮ ਦਾ ਰਾਜਾ ਸੀ। ਜਦੋਂ ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਨੂੰ ਬਹਾਨਾ ਬਣਾ ਕੇ ਕਿ ਪੰਚਮ ਗੁਰੂ ਨੇ ਅਮੀਰ ਖੁਸਰੋ ਦੀ ਮਦਦ ਕੀਤੀ ਹੈ, ਸ਼ਹੀਦ ਕਰਵਾਇਆ ਉਦੋਂ ਤਕ ਨੂਰਜਹਾਂ ਅਜੇ ਜਹਾਂਗੀਰ ਦੀ ਬੇਗਮ ਨਹੀ ਸੀ ਬਣੀ। ਜਦੋਂ ਛੇਵੇਂ ਗੁਰੂ ਨੇ ਗੁਰੂ ਹਰਿਗੋਬਿੰਦ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਬੰਦ ਕਰ ਲਿਆ ਤਾਂ ਉਹਨਾਂ ਦੀ ਰਿਹਾਈ ਵਿਚ ਜਿਥੇ ਸਾਂਈ ਮੀਆਂ ਮੀਰ ਦਾ ਹੱਥ ਸੀ। ਉਥੇ ਨੂਰਜਹਾਂ ਦਾ ਵੀ ਰੋਲ ਸੀ। ਨੂਰਜਹਾਂ ਮੀਆਂ ਮੀਰ ਦੀ ਸ਼ਰਧਾਲੂ ਸੀ ਤੇ ਉਸ ਪਾਸੋਂ ਗੁਰੂ ਜੀ ਦੀ ਮਹਿਮਾ ਸੁਣਕੇ ਗੁਰੂ ਜੀ ਦਾ ਸ਼ਰਧਾਲੂ ਬਣ ਗਈ ਸੀ।

ਮਲਕਾ ਨੂਰਜਹਾਂ ਗੁਰੂ ਜੀ ਨੂੰ ਪਹਿਲੀ ਵੇਰਾਂ ਕਿਥੇ ਮਿਲੀ ਇਸ ਬਾਰੇ ਮਤਭੇਦ ਹੈ ਪਰ ਇਤਨਾਂ ਤਾਂ ਨਿਸਚਿਤ ਹੀ ਹੈ, ਕਿ ਮਲਕਾ ਨੇ ਤਿੰਨ ਕੁ ਵੇਰਾਂ ਗੁਰੂ ਜੀ ਦੇ ਦਰਸ਼ਨ ਕੀਤੇ। ਗੁਰੂ ਜੀ ਨੇ ਨੂਰਜਹਾਂ ਨੂੰ ਸੱਚਾ ਸਿੰਗਾਰ ਅਥਵਾ ਉਚੇਰੇ ਗੁਣਾਂ ਦਾ ਸ਼ਿੰਗਾਰ ਕਰਨ ਦਾ ਉਪਦੇਸ਼ ਦਿੱਤਾ ਤੇ ਨਾਲ ਹੀ ਪਤੀ ਵੀ ਵਫ਼ਾਦਾਰ ਰਹਿਣ ਦਾ ਵੀ। ਗੁਰੂ ਇਤਹਾਸ ਅਨੁਸਾਰ ਜਦੋਂ ਗੁਰੂ ਜੀ ਗਵਾਲੀਅਰ ਤੋਂ ਰਿਹਾਅ ਹੋ ਕੇ ਦਿੱਲੀ ਆਏ ਤਾਂ ਸਤਿਗੁਰਾਂ ਦਾ ਕਾਫ਼ਲਾ ਤੇ ਸ਼ਾਹੀ ਕਾਫ਼ਲਾ ਇਕੱਠਾ ਹੀ ਪੰਜਾਬ ਲਈ ਰਵਾਨਾ ਹੋਇਆ ਕਿਉਂਕਿ ਜਹਾਂਗੀਰ ਦੀ ਸੇਹਤ ਠੀਕ ਨਹੀ ਸੀ ਤੇ ਨੂਰਜਹਾਂ ਉਸਨੂੰ ਕਸ਼ਮੀਰ ਲਿਜਾਣਾ ਚਾਹੁੰਦੀ ਸੀ। ਰਸਤੇ ਵਿਚ ਸ਼ਿੰਮ-

ਸੰਗਤਾਂ ਨੇ ਗੁਰੂ ਜੀ ਦਾ ਕਿਸ ਸ਼ਰਧਾ ਨਾਲ ਸੁਆਗਤ ਕੀਤਾ। ਕਿਵੇਂ ਨਾਮ-ਬਾਣੀ ਦਾ ਸਤਿਸੰਗ ਹੁੰਦਾ ਰਿਹਾ। ਇਹ ਵੇਖ ਵੇਖ ਕੇ ਬਾਦਸ਼ਾਹ ਤੇ ਮਲਿਕਾ ਨੂਰਜਹਾਂ ਬਹੁਤ ਹੀ ਪ੍ਰਭਾਵਿਤ ਹੋਏ। ਅੰਮ੍ਰਿਤਸਰ ਵਿਚ ਠਹਿਰਨ ਦਾ ਖਰਚਾ ਜੋ ਵੀ ਸ਼ਾਹੀ ਲਸ਼ਕਰ ਦਾ ਆਇਆ ਛੇਵੇ ਗੁਰੂ ਜੀ ਨੇ ਆਪਣੇ ਪਲਿਉਂ ਕੀਤਾ। ਇਸੇ ਦੌਰਾਨ ਬਾਦਸ਼ਾਹ ਤੇ ਮਲਕਾ ਮਾਤਾ ਦਮੋਦਰੀ ਤੇ ਮਾਤਾ ਗੰਗਾ ਜੀ ਦੇ ਦਰਸ਼ਨਾਂ ਨੂੰ ਵੀ ਆਏ ਤੇ ਪੰਚਮ ਗੁਰੂ ਦੀ ਸ਼ਹੀਦੀ ਦੀ ਭੁੱਲ ਦੀ ਮੁਆਫ਼ੀ ਵੀ ਮੰਗੀ।

ਇਹਨਾਂ ਹੀ ਦਿਨਾਂ ਵਿਚ ਬੀਬੀ ਕੌਲਾਂ ਵਾਲਾ ਝਗੜਾ ਉਠ ਖੜਾ ਹੋਇਆ ਸੀ। ਕਾਜ਼ੀ ਮੁਲਾਣਿਆਂ ਨੇ ਬਾਦਸ਼ਾਹ ਦੇ ਕੰਨ ਭਰਨੇ ਚਾਹੇ। ਪਰ ਉਹ ਗੁਰੂ ਜੀ ਤੋਂ ਇਤਨਾ ਪ੍ਰਭਾਵਿਤ ਹੋ ਚੁੱਕਾ ਸੀ ਕਿ ਇਨਾਂ ਦੀ ਗੱਲ ਅਣਸੁਣੀ ਕਰ ਦਿੱਤੀ।

ਮਲਕਾ ਨੂਰਜਹਾਂ ਨੇ ਜਹਾਂਗੀਰ ਨੂੰ ਗੁਰੂ ਜੀ ਨਾਲ ਸੁਖਾਵੇਂ ਸੰਬੰਧ ਬਣਾਈ ਰੱਖਣ ਦੀ ਸਦਾ ਰਾਇ ਦਿੱਤੀ 'ਤੇ ਬਾਦਸ਼ਾਹ ਜਿੰਨੀ ਦੇਰ ਜੀਵਿਆ ਦੁਬਾਰਾ ਗੁਰੂ ਘਰ ਨਾਲ ਕਿਸੇ ਤਰ੍ਹਾਂ ਦਾ ਵਿਰੋਧ ਨਹੀ ਵਿਹਾਜਿਆ।

ਨੂਰਜਹਾਂ ਸਿਦਕੀ, ਸਿਰੜੀ, ਸੁਘੜ, ਸਿਆਣੀ ਨਾਰੀ ਸੀ। ਉਸਨੇ ਆਪਣੀ ਬੁਧੀ ਨਾਲ ਹੀ ਤੁਅਸੱਬੀ ਰਾਜੇ ਨੂੰ ਸਿੱਧੇ ਰਸਤੇ ਪਾਈ ਰਖਿਆ ਇਸ ਪਖੋਂ ਨੂਰਜਹਾਂ ਦੀ ਦੇਣ ਖ਼ਾਸੀ ਮਹੱਤਵ ਪੂਰਣ ਹੈ।

ਇਸ ਪੁਸਤਕ ਦਾ ਚੌਥਾ ਪਰਚਾ ਸ਼ਹੀਦ ਅਨੂਪ ਕੌਰ ਬਾਰੇ ਹੈ ਜੋ ਪ੍ਰਸਿੱਧ ਇਤਿਹਾਸਕ ਨਾਵਲਕਾਰ ਡਾਕਟਰ ਗਿਆਨੀ ਭਜਨ ਸਿੰਘ ਨੇ ਲਿਖਿਆ ਹੈ। ਡਾਕਟਰ ਦੀ ਮੂਲ ਸਥਾਪਨਾ ਹੈ ਕਿ ਸਿੱਖ-ਪਰੰਪਰਾ ਨੂੰ ਅਗੇ ਤੋਰਨ ਵਾਲੀਆਂ ਵਿਚੋਂ ਬੀਬੀ ਅਨੂਪ ਕੌਰ ਇਕ ਹੈ। ਇਸਨੂੰ ਸ਼ਹੀਦ ਅਤੇ ਸਤੀ ਦੋ ਉਪਾਧੀਆਂ ਨਾਲ ਇਤਿਹਾਸਕਾਰਾਂ ਨੇ ਯਾਦ ਕੀਤਾ ਹੈ।

ਇਸਦਾ ਜਨਮ ਅੰਮ੍ਰਿਤਸਰ ਦੇ ਜ਼ਿਲੇ ਵਿਚ ਹੋਇਆ। ਇਹ ਅਜੇ

Sri Satguru Jagjit Singh Ji eLibrary NamdhariElibrary@gmail.com

4-5 ਸਾਲਾ ਦੀ ਹੀ ਸੀ ਕਿ ਇਹਨਾਂ ਦਾ ਸਾਰਾ ਪਰਿਵਾਰ ਆਨੰਦਪੁਰ ਸਾਹਿਬ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਤੇ ਇਸ ਬੱਚੀ ਦੇ ਪਿਤਾ ਦਾ ਨਾਮ ਲਛਮਣ ਦਾਸ ਸੋਢੀ ਹੈ। ਇਹ ਸਾਰਾ ਪਰਿਵਾਰ ਵੀ ਸਤਿਗੁਰਾਂ ਦੇ ਦਰਸ਼ਨਾਂ ਨੂੰ ਸੰਗਤ ਦੇ ਨਾਲ ਆਇਆ ਸੀ।

ਬਾਲੜੀ ਅਨੂਪ ਕੌਰ ਰੂਪਵੰਤੀ, ਹਸਮੁੱਖ ਤੇ ਬਹੁਤ ਹੀ ਲੁਭਾਵਣੀ ਬੱਚੀ ਸੀ। ਇਸਨੂੰ ਮਾਤਾ ਸੁੰਦਰੀ ਜੀ ਨੇ ਦੇਖਿਆ ਤੇ ਆਪਣੇ ਡੇਰੇ ਤੇ ਆਉਣ ਲਈ ਕਿਹਾ।

ਉਦੋ ਅਜੇ ਦੋ ਸਾਹਿਬਜ਼ਾਦੇ ਸਾਹਿਬ ਅਜੀਤ ਸਿੰਘ ਤੇ ਸਾਹਿਬ ਜੁਝਾਰ ਸਿੰਘ ਹੀ ਸਨ। ਇਹ ਬੱਚੀ ਸਾਹਿਬਜ਼ਾਦਿਆਂ ਨਾਲ ਖੇਡਣ ਲਗ ਪਈ। ਆਪਣੀਆਂ ਹਰਕਤਾਂ ਕਰਕੇ ਇਹ ਸਾਰਿਆਂ ਦਾ ਧਿਆਨ ਖਿਚਣ ਲਗ ਪਈ ਤੇ ਲਗਭਗ ਰੋਜ ਹੀ ਡੇਰੇ ਤੇ ਸਾਹਿਬਜ਼ਾਦਿਆਂ ਨਾਲ ਖੇਡਣ ਆ ਜਾਂਦੀ।

ਦਿਨ ਬੀਤਦੇ ਗਏ ਤੇ ਅਨੂਪ ਕੌਰ ਦੇ ਮਾਤਾ ਪਿਤਾ ਵਾਪਸ ਜਾਣ ਦੀ ਆਗਿਆ ਗੁਰੂ ਜੀ ਤੋਂ ਮੰਗਣ ਲਈ ਆਏ ਪਰ ਸਾਹਿਬਜ਼ਾਦਿਆਂ ਤੇ ਮਾਤਾ ਜੀ ਦੀ ਇੱਛਾ ਦਾ ਧਿਆਨ ਰਖਦੇ ਹੋਏ ਦਸਮ ਗੁਰੂ ਨੇ ਇਹਨਾਂ ਨੂੰ ਆਨੰਦ ਪੁਰ ਰਹਿਣ ਦਾ ਹੀ ਹੁਕਮ ਦਿੱਤਾ ਜੋ ਇਹਨਾਂ ਨੇ ਖੁਸ਼ੀ ਖੁਸ਼ੀ ਕਬੂਲ ਕਰ ਲਿਆ।

- ਬੀਬੀ ਅਨੂਪ ਕੌਰ ਉਹ ਸੁਭਾਗੀ ਬੱਚੀ ਸੀ ਜਿਸਨੇ ਗੁਰੂ ਜੀ ਦੇ 1699 ਈ: ਨੂੰ ਵਿਸਾਖੀ ਵਾਲੇ ਦਿਨ ਦੇ ਚਲਾਏ ਅੰਮ੍ਰਿਤ-ਪ੍ਰਵਾਹ ਵਿਚੋਂ ਅੰਮ੍ਰਿਤਪਾਨ ਕੀਤਾ ਸੀ। ਆਪਣੇ ਉੱਤਮ ਗੁਣਾਂ ਕਾਰਣ ਇਹ ਆਪ ਹੀ ਬੀਬੀਆਂ ਦੇ ਜਥੇ ਦੀ ਮੁਖੀ ਬਣ ਗਈ ਤੇ ਇਕ ਦਿਨ ਸਾਰੇ ਜਥੇ ਸਮੇਤ ਅੰਮ੍ਰਿਤਪਾਨ ਕਰ ਲਿਆ।
- ਬੀਬੀ ਅਨੂਪ ਕੌਰ ਮਾਤਾ ਸੁੰਦਰੀ ਜੀ ਦੀ ਸਲਾਹ ਨਾਲ ਇਹਨਾਂ ਬੱਚੀਆਂ ਨੂੰ ਵੀ ਸ਼ਸ਼ਤਰ ਵਿਦਿਆ ਸਿਖਣ-ਸਿਖਾਉਣ ਲਗ ਪਈ।

Sri Satguru Jagjit Singh Ji eLibrary NamdhariElibrary@gmail.com

ਬੀਬੀਆਂ ਦੇ ਇਸ ਹਥਿਆਰਬੰਦ ਜਥੇ ਦੀ ਕਾਫ਼ੀ ਪ੍ਰਸਿੱਧੀ ਸੀ।

- ਜਦੋਂ ਗੁਰੂ ਜੀ ਦੀ ਪਹਿਲੀ ਲੜਾਈ ਪਹਾੜੀ ਰਾਜਿਆਂ ਨਾਲ ਹੋਈ ਤਾਂ ਉਸ ਵਿਚ ਇਹਨਾਂ ਬੀਬੀਆਂ ਦੇ ਜਥੇ ਨੇ ਵੀ ਭਾਗ ਲਿਆ।
- ਜਦੋਂ ਮੁਗਲਾਂ ਤੇ ਪਹਾੜੀ ਰਾਜਿਆਂ ਨੇ ਮਿਲਕੇ ਆਨੰਦਪੁਰ ਨੂੰ ਘੇਰਾ ਪਾਇਆ ਤਾਂ ਇਹ ਬੀਬੀਆਂ ਦਾ ਜਥਾ ਬੜੀ ਹੁਸ਼ਿਆਰੀ ਨਾਲ ਕੰਮ ਕਰ ਰਿਹਾ ਸੀ। ਇਕ ਤਾਂ ਇਹ ਸਿੰਘਾਂ ਨਾਲ ਮੈਦਾਨੇ ਜੰਗ ਜਾਂਦੀਆਂ, ਦੂਜਾ ਗੁਰੂ-ਘਰ ਪਰਿਵਾਰ ਦੀ ਸੇਵਾ ਕਰਦੀਆਂ, ਤੀਜਾ ਜੋ ਲੰਗਰ ਵਡੇਰੀ ਉਮਰ ਦੀਆਂ ਬੀਬੀਆਂ ਤਿਆਰ ਕਰਦੀਆਂ ਇਹ ਸਿੰਘਾਂ ਨੂੰ ਪੁਹੰਚਾਉਂਦੀਆਂ।
- ਜਦੋਂ ਅਨੰਦਪੁਰ ਦਾ ਕਿਲ੍ਹਾ ਛਡਕੇ ਗੁਰੂ ਪਰਿਵਾਰ ਤੁਰਿਆ ਤੇ ਪਰਿਵਾਰ ਵਿਛੋੜੇ ਦੇ ਸਮੇਂ ਅਨੂਪ ਕੌਰ ਵੀ ਵਿਛੜ ਗਈ। ਇਹ ਵਿਛੜੇ ਸਿੰਘਾਂ ਨੇ ਰਲ ਗਈ ਤੇ ਹਾਲਾਤ ਦਾ ਮੁਕਾਬਲਾ ਕਰਦੀ ਕਰਦੀ ਚਮਕੌਰ ਤੋਂ ਅਗੇ ਮਲੇਰ ਕੋਟਲੇ ਆਣ ਪੁੱਜੀ। ਇਥੇ ਹੀ ਇਹ ਪੰਜ ਸਿੰਘਾਂ ਦੇ ਨਾਲ ਰਲਕੇ ਮਲੇਰ ਕੋਟਲੇ ਦੇ ਨਵਾਬ ਦੇ ਫੌਜੀਆਂ ਦਾ ਮੁਕਾਬਲਾ ਕਰ ਰਹੀ ਸੀ। ਉਹ ਸਾਰੇ ਸਿੰਘ ਸ਼ਹੀਦ ਹੋ ਗਏ ਤੇ ਅਨੂਪ ਕੌਰ ਮਹੁੰਮਦ ਖਾਂ ਦੇ ਹੱਥ ਆ ਗਈ। ਮਹੁੰਮਦ ਖਾਂ ਨੇ ਬੀਬੀ ਦੇ ਰੂਪ ਤੇ ਬਹਾਦਰੀ ਦੋਹਾਂ ਦਾ ਚਰਚਾ ਸੁਣ ਰਖਿਆ ਸੀ ਪਰ ਅਜ ਤਾਂ ਉਸਨੇ ਬੀਬੀ ਨੂੰ ਕਾਬੂ ਕਰ ਲਿਆ।
- ਦਰਅਸਲ, ਬੀਬੀ ਦੀ ਬਾਂਹ ਟੁੱਟ ਗਈ ਸੀ। ਮਹੁੰਮਦ ਖਾਂ ਨੇ ਉਸਨੂੰ ਹਿਫਾਜ਼ਤ ਨਾਲ ਲਿਜਾਣ ਦੇ ਤੇ ਇਲਾਜ ਦੇ ਪ੍ਰਬੰਧ ਕਰਵਾ ਦਿੱਤੇ। ਅੰਦਰੋਂ ਉਹ ਬਦਨੀਅਤ ਸੀ। ਜਦੋਂ ਬੀਬੀ ਨੂੰ ਉਹਦੀ ਨੀਅਤ ਦਾ ਪਤਾ ਲਗਾ ਤਾਂ ਉਸਨੇ ਆਪਣੇ ਆਪ ਨੂੰ ਕਟਾਰ

ਮਾਰਕੇ ਆਪਣੇ ਆਪ ਨੂੰ ਜਾਲਮਾਂ ਦੀ ਚੁੰਗਲ ਤੋਂ ਬਚਾ ਲਿਆ। ਇਸਤਰ੍ਹਾਂ ਮੁਹੰਮਦ ਖਾਂ ਦੇ ਕਾਜ਼ੀ ਜੋ ਨਿਕਾਹ ਦੀ ਤਿਆਰੀ ਕਰ ਰਹੇ ਸਨ, ਵੇਖਦੇ ਹੀ ਰਹਿ ਗਏ।

- ਇਸ ਬੀਬੀ ਨੂੰ ਕਬਰ ਵਿਚ ਦਫ਼ਨਾ ਦਿੱਤਾ ਗਿਆ। ਬਾਅਦ ਵਿਚ ਜਦੋਂ ਬੰਦਾ ਬਹਾਦਰ ਮਲਾ ਮਾਰਦੇ ਮਲੇਰ ਕੋਟਲੇ ਪੁੱਜੇ ਤਾਂ ਉਹਨਾਂ ਇਸ ਬੀਬੀ ਦੀ ਕਬਰ ਖੁਦਵਾਕੇ ਇਸ ਬੀਬੀ ਦੀ ਬਚੀ ਖੁਚੀ ਦੇਹੀ ਦਾ ਸਸਕਾਰ ਗੁਰੂ ਰਸਮਾਂ ਨਾਲ ਕਰਵਾਇਆ।
- ਬੀਬੀ ਅਨੂਪ ਕੌਰ ਨੂੰ ਖਾਲਸਾ ਫੋਜਾਂ ਤੇ ਬੰਦਾ ਬਹਾਦਰ ਨੇ ਸ਼ਹੀਦ ਅਤੇ ਸਤੀ ਦੀ ਉਪਾਧੀ ਦੇ ਕੇ ਸਨਮਾਨਿਆ। ਇਹ ਬੀਬੀ ਆਪਣੀ ਬਹਾਦਰੀ ਲਈ ਗੁਰੂ ਇਤਿਹਾਸ ਵਿਚ ਅਮਰ ਹੈ।

ਪੰਜਵਾ ਪਰਚਾ ਡਾ: ਹਰਬੰਸ ਕੌਰ ਸਗੂ ਨੇ ਬੀਬੀ ਸੁਸ਼ੀਲ ਕੌਰ ਜੀ ਬਾਰੇ ਤਿਆਰ ਕੀਤਾ ਹੈ। ਬੀਬੀ ਸੁਸ਼ੀਲ ਕੌਰ ਬਾਬਾ ਬੰਦਾ ਸਿੰਘ ਬਹਾਦਰ ਦੀ ਧਰਮ ਪਤਨੀ ਹੈ। ਡਾ: ਸਗੂ ਦੀ ਮੂਲ ਸਥਾਪਨਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਥਾਪੀ ਲੈ ਕੇ ਜੋ ਬੰਦਾ ਬਹਾਦਰ ਨੇਂ ਮੱਲਾਂ ਮਾਰੀਆਂ ਤਾਂ ਉਸ ਵਿਚ ਉਹਨਾਂ ਦੀ ਪਤਨੀ ਨੇ ਵੀ ਅਹਿਮ ਭੂਮਿਕਾ ਨਿਬਾਹੀ।

ਸਿੱਖ ਕੌਮ ਦੀਆਂ ਬੀਬੀਆਂ ਦੀ ਵਿਲੱਖਣਤਾ ਇਹ ਹੈ, ਇਹ ਰੂਪਵਾਨ ਹੋਣ ਦੇ ਬਾਵਜੂਦ ਵੀ ਰੂਪ ਨਾਲੋਂ ਵਧ ਦਲੇਰ, ਅਣਖੀਲੀਆਂ ਧਰਮ ਅਤੇ ਕੁਰਬਾਨੀਆਂ ਦੇ ਗੁਣਾਂ ਦੀ ਛਾਪ ਲਾਉਂਦੀਆਂ ਹਨ। ਮਾਲੂਮ ਹੁੰਦਾ ਹੈ ਸਿੱਖ ਬੀਬੀਆਂ ਜਿਸਮ ਨਾਲੋਂ ਵਧ ਆਤਮਕ ਗੁਣਾਂ ਵਲ ਧਿਆਨ ਦੇਂਦੀਆਂ ਸਨ ਤੇ ਇਸ ਦੀ ਗੁੜਤੀ ਉਹਨਾਂ ਨੂੰ ਆਪਣੀ ਵਿਰਾਸਤ ਪਾਸੋਂ ਮਿਲਦੀ ਰਹੀ ਹੈ।

ਬੀਬੀ ਸੁਸ਼ੀਲ ਕੌਰ ਇਹਨਾਂ ਗੁਣਾਂ ਦੀ ਸਾਖ ਭਰਦੀ ਹੈ। ਉਸਦੇ 4 ਸਾਲਾਂ ਪੁੱਤਰ ਦਾ ਪੇਟ ਚਾਕ ਕੀਤਾ ਗਿਆ ਪਰ ਉਹ ਰੋਈ ਨਹੀ।

Sri Satguru Jagjit Singh Ji eLibrary NamdhariElibrary@gmail.com

ਸਗੋਂ ਸਿੱਖੀ ਸਿਦਕ ਦੀ ਸਾਖ ਭਰੀ।

1708 ਈ: ਤੋਂ ਉਸ ਦੇ ਪਤੀ ਬਾਬਾ ਬੰਦਾ ਬਹਾਦਰ ਦਾ ਤੂਫਾਨੀ ਜੀਵਨ ਸ਼ੁਰੂ ਹੋਇਆ। ਗੁਰੂ ਜੀ ਦੇ ਹੁਕਮ ਅਨੁਸਾਰ ਸਰਹੰਦ ਸਢੌਰਾ ਆਦਿ ਦੋ ਇਲਾਕੇ ਜਿਤਕੇ 1710 ਈ: ਵਿਚ ਨਾਹਨ ਦੀਆਂ ਰਿਆਸਤਾਂ ਵਲ ਨਿਕਲ ਗਿਆ ਤੇ ਕਹਿਲੂਰ ਨੂੰ ਜਾ ਘੇਰਾ ਪਾਇਆ। ਜਿਨੀ ਦੇਰੇ ਭੀਮਸੇਨ ਨੇ ਮੁਆਫੀ ਨਹੀ ਮੰਗੀ ਬੰਦਾ ਬਹ਼ਾਦਰ ਚੈਨ ਨਾਲ ਨਹੀਂ ਬੈਠਿਆ।

ਅਜੈ ਉਹ ਪਹਾੜੀ ਇਲਾਕਿਆਂ ਵਿਚ ਹੀ ਸੀ ਕਿ ਚੰਬੇ ਦੇ ਰਾਜੇ ਨੇ ਆਪਣੀ ਲੜਕੀ ਦੇ ਸਾਕ ਦਾ ਸੁਨੇਹਾ ਭੇਜਿਆ ਬਾਬੇ ਬੰਦੇ ਨੇ ਇਹ ਮਸਲਾ ਪੰਜ ਪਿਆਰਿਆਂ ਅਗੇ ਰਖਿਆ। ਉਹਨਾਂ ਪੂਰੀ ਦਰਿਆਫ਼ਤ ਕਰਕੇ ਇਹ ਸਾਕ ਮਨਜ਼ੂਰ ਕਰ ਲਿਆ।

- ਬੀਬੀ ਸੁਸ਼ੀਲ ਕੌਰ ਦੇ ਨਾਮ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ। ਪਰ ਇਸ ਸ਼ਾਦੀ ਦਾ ਸਮਾਂ 1710 ਦੇ ਅਖੀਰ ਜਾਂ 1711 ਈ: ਦੇ ਸ਼ੁਰੂ ਦਾ ਮੰਨਿਆ ਜਾ ਸਕਦਾ ਹੈ।
- ਬੰਦਾ ਬਹਾਦਰ ਇਥੇ ਵੀ ਰੁਕੇ ਨਹੀ ਸਗੋਂ ਜੰਮੂ ਚਲੇ ਗਏ ਤੇ ਦਰਿਆ ਚਨਾਬ ਦੇ ਕਿਨਾਰੇ ਰਮਣੀਕ ਥਾਂ ਵੇਖਕੇ ਟਿਕ ਗਏ। ਹੁਣ ਸਵੇਰ ਸ਼ਾਮ ਸਤਿਸੰਗ ਹੁੰਦਾ ਤੇ ਬੀਬੀ ਸੁਸ਼ੀਲ ਕੌਰ ਪਤੀ ਦੀ ਸੇਵਾ ਵਿਚ ਤਤਪਰ ਰਹਿੰਦੀ। ਬੀਬੀ ਜੀ ਜਾਣ ਦੇ ਸਨ ਕਿ ਉਹਨਾਂ ਨੂੰ ਕਦੀ ਵੀ ਲੜਾਈ ਕਰਨੀ ਪੈ ਸਕਦੀ ਹੈ।
- ਇਸ ਡੇਰੇ ਤੇ ਬੰਦਾ ਬਹਾਦਰ ਨੇ 50 ਫੁੱਟ ਉਚੇ ਇਕ ਲਕੜੀ ਦੇ ਵਲੇ ਤੇ ਕੇਸਰੀ ਨਿਸ਼ਾਨ ਗੱਡ ਦਿੱਤਾ। ਇਥੇ ਹੀ ਇਕ ਹੋਰ ਥੜਾ ਵੀ ਹੈ ਜਿਥੇ ਬੈਠ ਕੇ, ਉਹ ਫੋਜੀ ਸਿਖਲਾਈ ਦੇਂਦੇ। ਇਥੇ ਉਹਨਾਂ ਨੇ ਕੋਈ ਢਾਈ ਸਾਲ ਰਿਹਾਇਸ਼ ਰਖੀ ਇਥੋਂ ਹੀ ਉਹ ਨਾਲ ਲਗਦੇ ਇਲਾਕਿਆਂ ਨੂੰ ਫਤਹਿ ਕਰਨ ਜਾਂਦੇ ਤੇ ਫਿਰ

Sri Satguru Jagjit Singh Ji eLibrary NamdhariElibrary@gmail.com

ਵਾਪਸ ਆ ਜਾਂਦੇ। ਅਜਕਲ ਜਾਂ ਤਾਂ ਉਹ ਜੰਗ-ਯੁੱਧ ਕਰਦੇ ਸਨ ਜਾਂ ਤਪੱਸਿਆ। ਧਿਆਨ ਜੋਗ ਗੱਲ ਇਹ ਹੈ, ਪੰਜਾਬ ਦੇ ਸਿਖਾਂ ਦੀ ਛੋਟੀ ਮੋਟੀ ਬਗਾਵਤ ਦਾ ਜਿਥੇ ਵੀ ਪਤਾ ਲਗਦਾ ਬਾਬਾਜੀ, ਫੋਰਨ ਉਥੇ ਪਹੁੰਚ ਜਾਂਦੇ। ਇਲਾਕੇ ਜਿੱਤ ਕੇ ਸਥਾਨਕ ਸਿਖਾਂ ਦੇ ਹਵਾਲੇ ਕਰ ਵਾਪਸ ਆ ਜਾਂਦੇ।

- ਬਾਲਕ ਅਜੈ ਸਿੰਘ ਦਾ ਜਨਮ ਇਸੇ ਡੇਰੇ ਤੇ ਹੋਇਆ। ਉਹ ਮਾਤਾ ਪਿਤਾ ਪਾਸੋ ਬਹਾਦਰੀ ਦੇ ਕਾਰਨਾਮਿਆਂ ਦਾ ਹਾਲ ਸੁਣਦਾ ਬਾਲ-ਲੀਲਾ ਵਿਚ ਮਸਤ ਰਹਿੰਦਾ। ਇਥੇ ਹੀ 1713 ਈ: ਬਾਬਾ ਜੀ ਦਾ ਵਜ਼ੀਰਾਬਾਦ ਦੇ ਰਾਜੇ ਦੀ ਲੜਕੀ ਸਾਹਿਬ ਕੌਰ ਨਾਲ ਦੂਸਰਾ ਵਿਆਹ ਹੋਇਆ। ਉਹ ਵੀ ਸੁਸ਼ੀਲ ਕੌਰ ਵਾਂਗ ਸਿੱਖੀ ਗੁਣਾਂ ਦੀ ਛਾਪ ਲਾਉਂਦੀ ਹੈ। ਹੁਣ ਦੋਵੇਂ ਬੀਬੀਆਂ ਭੈਣਾਂ ਵਾਂਗ ਰਹਿਣ ਲਗੀਆਂ।
- ਬਾਬਾ ਬੰਦਾ ਬਹਾਦਰ ਦੀ ਮੁਗਲਾਂ ਨਾਲ ਆਖਰੀ ਲੜਾਈ ਗੁਰਦਾਸ ਨੰਗਲ ਵਿਚ ਹੋਈ। ਇਸ ਲੜਾਈ ਲਈ ਜਦੋਂ ਬਾਬਾ ਬੰਦਾ ਬਹਾਦਰ ਰਵਾਨਾ ਹੋਣ ਲਗੇ ਤਾਂ ਦੋਹਾਂ ਪਤਨੀਆਂ ਨੇ ਨਾਲ ਜਾਣ ਦੀ ਜਿਦ ਕੀਤੀ। ਬੀਬੀ ਸਾਹਿਬ ਕੌਰ ਤਾਂ ਡੇਰੇ ਤੇ ਹੀ ਰਹੀ ਕਿਉਂਕਿ ਉਹ ਹਾਮਲਾ ਸੀ ਪਰ ਬੀਬੀ ਸੁਸ਼ੀਲ ਕੌਰ ਤੇ ਬਾਲ ਅਜੈ ਸਿੰਘ ਨਾਲ ਹੀ ਗਏ।
- ਬੰਦਾ ਬਹਾਦਰ ਨੇ ਨਾਹਨ ਤੋਂ ਹੀ ਸਿੱਖਾਂ ਦੇ ਨਾਮ ਹੁਕਮਨਾਮੇ ਭੇਜੇ ਸਨ ਕਿ ਉਹ ਆਪਣੇ ਆਪ ਨੂੰ ਜਥੇਬੰਦ ਕਰਨ। ਹਕੂਮਤ ਵੀ ਸਮੇਂ ਦੀ ਭਾਲ ਵਿਚ ਸੀ। ਸੰਨ 1715 ਈ: ਵਿਚ ਅਬਦੁਲ ਸਮਦ ਖਾਂ ਤੇ ਬੰਦਾ ਬਹਾਦਰ ਦੀ ਜੰਮ ਕੇ ਲੜਾਈ ਹੋਈ।
- ਗੁਰਦਾਸ ਨੰਗਲ ਵਿਚ ਦੁਨੀਚੰਦ ਦੀ ਕੱਚੀ ਹਵੇਲੀ ਨੂੰ ਕਿਲ੍ਹੇ ਦੀ ਸ਼ਕਲ ਦੇ ਕੇ ਬਾਬਾ ਬੰਦਾ ਬਹਾਦਰ ਮੁਗਲਾਂ ਦਾ ਮੁਕਾਬਲਾ

Sri Satguru Jagjit Singh Ji eLibrary NamdhariElibrary@gmail.com

ਕਰਦੇ ਰਹੇ। ਮੁਗਲਾਂ ਨੇ ਬਾਹਰੋਂ ਕੁਝ ਵੀ ਹਵੇਲੀ ਅੰਦਰ ਜਾਣ ਨਹੀਂ ਦਿੱਤਾ। ਸਿੰਘ ਭੁਖਦੇ ਦੁਖੋ ਭੁੱਖੇ ਮਰਨ ਲਗੇ। ਬੀਬੀ ਸੁਸ਼ੀਲ ਕੌਰ ਵੀ ਕਾਕਾ ਅਜੈ ਸਿੰਘ ਸਮੇਤ ਗੜ੍ਹੀ ਦੇ ਅੰਦਰ ਭੁੱਖ ਦਾ ਦੁਖ ਜਰਦੀ ਰਹੀ।

- ਅਖ਼ੀਰ ਬਾਬਾ ਬੰਦਾ ਸਿੰਘ ਬਹਾਦਰ ਤੇ ਉਸਦੇ ਸਾਥੀਆਂ .ਨੂੰ ਗ੍ਰਿਫਤਾਰ ਕਰਕੇ ਪਹਿਲਾਂ ਲਾਹੋਰ ਲਿਜਾਇਆ ਗਿਆ ਤੇ ਉਥੋਂ ਦਿੱਲੀ। ਜ਼ੰਜੀਰ ਵਿਚ ਬਧੇ ਸਿੰਘਾਂ ਦੇ ਜਲੂਸ ਵਿਚ ਬੀਬੀ ਸੁਸ਼ੀਲ ਕੋਰ ਤੇ ਕਾਕਾ ਅਜੈ ਸਿੰਘ ਵੀ ਸ਼ਾਮਲ ਸੀ। ਹੁਣ ਵਿਛੜਨ ਦਾ ਵੇਲਾ ਆਗਿਆ। ਮਾਂ ਪੁੱਤ ਨੂੰ ਸ਼ਾਹੀ ਹਰਮਾਂ ਵਿਚ ਭੇਜ ਦਿੱਤਾ ਗਿਆ ਤੇ ਸਿੱਖਾਂ ਨੂੰ ਜੇਲ੍ਹ ਵਿਚ।
- ਸੁਸ਼ੀਲ ਕੌਰ ਨੂੰ ਮਹਿਲਾਂ ਦੇ ਹਰਮ ਵਿਚ ਰੋਜ ਹੀ ਅਨੇਕ ਤਰ੍ਹਾਂ ਦੀਆਂ ਕਹਾਣੀਆਂ ਸੁਣਾਈਆਂ ਜਾਦੀਆਂ ਕਿ ਕਿਵੇਂ ਸਿੱਖਾਂ ਨੂੰ ਤਸੀਹੇ ਦੇ ਕੇ ਕਤਲ ਕੀਤਾ ਜਾ ਰਿਹਾ ਹੈ। ਇਸਦਾ ਅਰਥ ਸੀ ਸੁਸ਼ੀਲ ਕੋਰ ਡਰ ਜਾਏ ਪਰ ਉਹ ਤਾਂ ਸਿਦਕ ਦੀ ਮੂਰਤ ਸੀ। ਲਗਭਗ 100 ਸਿੱਖ ਰੋਜ਼ ਕਤਲ ਕੀਤਾ ਜਾਂਦਾ ਤੇ ਇਹ ਤਮਾਸ਼ਾ ਕੋਈ ਹਫ਼ਤਾ ਭਰ ਚਲਦਾ ਰਿਹਾ।
- ਅਖੀਰ ਕੁਝ ਅਫ਼ਸਰ ਖ਼ਾਸ ਕਰਕੇ ਇਸ ਡਿਊਟੀ ਤੇ ਲਗਾਏ ਗਏ ਕਿ ਉਹ ਸੁਸ਼ੀਲ ਕੌਰ ਨੂੰ ਇਸਲਾਮ ਕਬੂਲ ਕਰਨ ਲਈ ਮਨਾਉਣ। ਪਰ ਉਸ ਸ਼ੇਰ ਬੱਚੀ ਨੇ ਮਰਨਾ ਕਬੂਲ ਕੀਤਾ, ਹਰਮ ਦੇ ਸੁਖ ਨਹੀ।
- ਅੰਤ ਉਸਨੇ ਉਹ ਕਿੱਸਾ ਵੀ ਸੁਣ ਲਿਆ ਕਿਵੇਂ ਉਸਦੇ ਪਤੀ ਤੇ ਪੁੱਤਰ ਨੂੰ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ ਹੈ। ਉਹ ਸ਼ਾਹੀ ਨੌਕਰਾਂ ਦੀ ਲਾਲਚੀ ਅੱਖਾਂ ਪਛਾਣਦੀ ਸੀ। ਉਸਨੇ ਆਪਣੇ ਆਪ ਨੂੰ ਖੰਜਰ ਮਾਰਕੇ ਸਾਬਤ ਕਰ ਦਿੱਤਾ ਕਿ ਬਾਬਾ ਬੰਦਾ ਬਹਾਦਰ

ਦੀ ਪਤਨੀ ਮਰ ਸਕਦੀ ਹੈ, ਡੋਲ ਨਹੀ ਸਕਦੀ। ਸਿਖੀ ਦਾ ਤਿਆਗ ਨਹੀਂ ਕਰ ਸਕਦੀ। ਤਸੀਹੇ ਉਸਨੂੰ ਡੁਲਾਏ ਮਾਨ ਨਹੀਂ ਕਰ ਸਕਦੇ। ਸੁਖ ਉਸਨੂੰ ਲਲਚਾ ਨਹੀਂ ਸਕਦੇ। ਉਹ ਤਾਂ ਸੱਚੀ ਸਿੰਘਣੀ ਸੀ ਤੇ ਗੁਰੂ ਦੇ ਮਿਸ਼ਨ ਤੋਂ ਕੁਰਬਾਨ ਹੋ ਗਈ।

ਛੇਵਾਂ ਪਰਚਾ ਡਾ: ਗਿਆਨੀ ਭਜਨ ਸਿੰਘ ਨੇ ਬੀਬੀ ਦੀਪ ਕੌਰ ਬਾਰੇ ਤਿਆਰ ਕੀਤਾ ਹੈ। ਬੀਬੀ ਦੀਪ ਕੌਰ ਮਾਤਾ ਗੁਜਰੀ ਜੀ ਦੇ ਪੇਕੇ ਪਰਿਵਾਰ ਵਿਚੋਂ ਲਾਭ ਚੰਦ ਜੋ ਮਾਤਾ ਜੀ ਦਾ ਭਾਈ ਲਗਦਾ ਸੀ ਦੇ ਪੁੱਤਰ ਕਰਮ ਸਿੰਘ ਨਾਲ ਵਿਆਹੀ ਹੋਈ ਸੀ।

- ਬੀਬੀ ਦਾ ਪਤੀ ਜਿਥੇ ਸਿੰਘਾਂ ਦੀ ਜਥੇਬੰਦੀ ਨਾਲ ਜੁੜਿਆ ਹੋਇਆ ਸੀ ਉਥੇ ਦੀਪ ਕੌਰ ਬੀਬੀਆਂ ਦੀ ਜਥੇਬੰਦੀ ਨੂੰ ਸਮੱਰਪਿਤ ਸੀ। ਉਹ ਲੋਕ ਜੋ ਮੁਗਲ ਹਾਕਮਾਂ ਦੇ ਹਥੋਂ ਉਜਾੜੇ ਜਾਂਦੇ, ਕੁਚਲੇ ਜਾਂਦੇ ਉਹਨਾਂ ਸ਼ਰਣਾਰਥੀਆਂ ਦਾ ਕੰਮ, ਉਹਨਾਂ ਦੀਆਂ ਬੀਬੀਆਂ ਨੂੰ ਗੁਰੂ ਦੇ ਮਿਸ਼ਨ ਤੋਂ ਜਾਣੂ ਕਰਵਾਕੇ ਗੁਰੂ ਘਰ ਨਾਲ ਜੋੜਦੀ ਤੇ ਇਹਨਾਂ ਨੂੰ ਕੀਰਤਪੁਰ ਤੇ ਅਨੰਦਪੁਰ ਦੇ ਮੁੜ ਵਸੇਬੇ ਵਿਚ ਮਦਦ ਕਰਦੀ।
- ਇਸ ਬੀਬੀ ਦੀ ਸੇਵਾ ਦਾ ਮੁਖ-ਕੇਂਦਰ ਕਰਤਾਰਪੁਰ ਸੀ। ਗੁਰੂ ਅਰਜਨ ਦੇਵ ਨੇ ਦੁਆਬੇ ਵਿਚ ਇਕ ਪ੍ਰਚਾਰ ਦਾ ਕੇਂਦਰ ਸਥਾਪਿਤ ਕੀਤਾ ਹੋਇਆ ਸੀ। ਬੀਬੀ ਦੀਪ ਕੌਰ ਦਾ ਜਨਮ ਏਸੇ ਨਗਰ ਵਿਚ ਹੋਇਆ ਸੀ। ਜਦੋਂ ਗੁਰੂ ਪਰਵਾਰ ਵਿਛੜ ਗਿਆ ਤੇ ਇਕ ਇਕ ਕਰਕੇ ਸਾਰੇ ਹੀ ਸ਼ਹੀਦ ਹੋ ਗਏ ਤਾਂ ਲਾਭਚੰਦ ਨੇ ਆਪਣੇ ਪੁੱਤਰ ਕਰਮੇ ਨੂੰ ਦਸਮ ਗੁਰੂ ਦੀ ਸੁਖ ਸਾਂਦ ਲੈਣ ਲਈ ਭੇਜਿਆ। ਕਰਮਾ ਜਦੋਂ ਸਾਬੋ ਕੀ ਤਲਵੰਡੀ ਦਸਮ ਗੁਰੂ ਨੂੰ ਮਿਲਿਆ ਤੇ ਗੁਰੂ ਜੀ ਨੂੰ ਚੜ੍ਹਦੀ ਕਲਾ ਵਿਚ ਵੇਖ ਕੇ ਹੈਰਾਨ ਹੋ ਗਿਆ ਤੇ ਉਥੇ ਹੀ ਸਿੰਘ ਸਜ ਗਿਆ।

Sri Satguru Jagjit Singh Ji eLibrary NamdhariElibrary@gmail.com

- ਬੀਬੀ ਦੀਪੋ ਦਾ ਪਤੀ ਜਦ ਵਾਪਸ ਆਇਆ ਤਾਂ ਇਸਦੇ ਪਿਤਾ ਸ਼ਾਮੂਸ਼ਾਹ ਨੇ ਕਰਮ ਸਿੰਘ ਨੂੰ ਰਿਸ਼ਤਾ ਦੇਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਉਹ ਹੁਣ ਸਿੰਘ ਸਜ ਗਿਆ ਸੀ। ਪਰ ਦੀਪੋ ਨੂੰ ਇਹ ਗੱਲ ਪਸੰਦ ਨਾ ਆਈ ਤੇ ਉਸਨੇ ਕਰਮ ਸਿੰਘ ਨਾਲ ਹੀ ਵਿਆਹ ਕਰਵਾਇਆ। ਦਰਅਸਲ, ਲੋਕ ਉਦੋਂ ਹਕੂਮਤ ਦੇ ਜ਼ੁਲਮੀ ਰਵਈਏ ਤੋਂ ਡਰਦੇ ਸਨ। ਤੇ ਹੋਇਆ ਵੀ ਉਹੀ। ਇਕ ਦਿਨ ਪਠਾਣ ਤੁਰੀ ਜਾਂਦੀ ਦੀਪੋ ਨੂੰ ਚੁੱਕ ਕੇ ਲੈ ਗਏ ਤੇ ਕਰਮ ਸਿੰਘ ਨੇ ਆਪਣੀ ਮੰਗ ਨੂੰ ਬੀਰਤਾ ਨਾਲ ਛੁੜਵਾ ਲਿਆ। ਸ਼ਾਮੂ ਸ਼ਾਹ ਨੇ ਦੀਪੋ ਦਾ ਵਿਆਹ ਤਾਂ ਕਰਮ ਸਿੰਘ ਨਾਲ ਕਰ ਦਿਤਾ ਪਰ ਆਪ ਕਰਤਾਰਪੁਰ ਛਡਕੇ ਕਿਧਰੇ ਹੋਰ ਚਲਾ ਗਿਆ। ਸ਼ਾਦੀ ਤੋਂ ਬਾਅਦ ਦੀਪੋ ਅੰਮ੍ਰਿਤ ਛੱਕ ਕੇ ਦੀਪ ਕੌਰ ਬਣ ਗਈ।
- ਦੀਪ ਕੌਰ ਦਾ ਪਤੀ ਜਿਥੇ ਉਠ ਰਹੀ ਲੋਕ ਲਹਿਰ ਵਿਚ ਜਥੇ ਦਾਰ ਬਣ ਚੁੱਕਾ ਸੀ। ਲੋਕ ਅਨੰਦਪੁਰ ਆਉਂਦੇ ਜਾਂਦੇ ਰਾਹ ਵਿਚ ਕਰਤਾਰਪੁਰ ਕਰਮ ਸਿੰਘ ਨੂੰ ਮਿਲਦੇ ਤੇ ਦੀਪ ਕੌਰ ਉਹਨਾਂ ਦੀ ਸੇਵਾ ਕਰ ਕਰ ਕੇ ਖੀਵੀ ਹੁੰਦੀ। ਉਸਦੀ ਪ੍ਰੇਰਨਾ ਸਦਕਾ ਮਹੱਲੇ ਦੀਆਂ ਤ੍ਰੀਮਤਾਂ ਵੀ ਸੇਵਾ ਵਿਚ ਹਥ ਵਟਾਂਦੀਆਂ।
- ਅਜਕਲ ਸਿੱਖਾਂ ਦੀਆਂ ਹਕੂਮਤੀ ਸਿਪਾਹੀਆਂ ਨਾਲ ਨਿੱਕੀਆਂ ਵੱਡੀਆਂ ਝੜਪਾਂ ਹੁੰਦੀਆਂ ਰਹਿੰਦੀਆਂ। ਦੀਪ ਕੌਰ ਪਤੀ ਨੂੰ ਚਾਂਈ ਚਾਂਈ ਭੇਜਦੀ। ਦੀਪ ਕੌਰ ਹੁਣ ਘਰ ਤੋਂ ਬਾਹਰ ਵੀ ਚਲੀ ਜਾਂਦੀ। ਸਿੰਘਾਂ ਦੀ ਸੇਵਾ ਕਰਦੀ। ਇਸਤਰ੍ਹਾਂ ਹੌਲੀ ਹੌਲੀ ਬੀਬੀਆਂ ਦਾ ਝਾਕਾ ਖਤਮ ਹੋਣ ਲਗਾ।
- ਹੁਣ ਦੀਪ ਕੌਰ ਨੇ ਕਰਤਾਰਪੁਰ ਦੀਆਂ ਬੀਬੀਆਂ ਦੇ ਜਥੇ ਨੂੰ ਗਤਕਾਂ ਸਿਖਾਉਣ ਦਾ ਕੰਮ ਆਰੰਭ ਕਰ ਦਿੱਤਾ। ਸਿੰਘ ਵੀ ਖੁਸ਼ ਸਨ ਕਿ ਬੀਬੀਆਂ ਦਾ ਜਥਾ ਵੀ ਉਹਨਾਂ ਵਾਂਗ ਉਤਸ਼ਾਹੀ ਹੋ ਕੇ

ਲੋਕ ਲਹਿਰ ਵਿਚ ਹਿੱਸਾ ਪਾ ਰਿਹਾ ਹੈ। ਇਹਨਾਂ ਬੀਬੀਆਂ ਦਾ ਜਥਾ ਪਿੰਡ ਦੀਆਂ ਬਜ਼ੁਰਗ ਔਰਤਾਂ ਦੀ ਸੇਵਾ ਵੀ ਕਰਦਾ ਤੇ ਦਵਾ ਦਾਰੂ ਵੀ। ਇਸ ਤਰ੍ਹਾਂ ਬਜ਼ੁਰਗ ਸੱਸਾ ਮਾਵਾਂ ਵੀ ਜਥੇ ਦੀ ਪ੍ਰਸੰਸਾ ਕਰਨ ਲਗੀਆਂ। ਇਸ ਤਰ੍ਹਾਂ ਕਰਤਾਰ ਪੁਰ ਇਹ ਜਥਾ ਜਿਥੇ ਸੇਵਾ ਲਈ ਤਤਪਰ ਰਹਿੰਦਾ ਸੀ। ਉਥੇ ਲੋੜ ਪੈਣ ਤੇ ਇਹ ਛੋਟੀਆਂ ਮੋਟੀਆਂ ਝੜਪਾਂ ਵਿਚ ਜਾਣ ਲਈ ਤਿਆਰ ਰਹਿੰਦੀਆਂ। ਬੀਬੀਆਂ ਦਾ ਇਹ ਹਥਿਆਰਬੰਦ ਜੱਥਾ ਆਪਣੇ ਜ਼ਮਾਨੇ ਵਿਚ ਖਾਸਾ ਪ੍ਰਸਿੱਧ ਸੀ।

ਸੰਨ 1727 ਈ: ਵਿਚ ਜਦੋਂ ਭਾਈ ਤਾਰੂ ਸਿੰਘ ਨੂੰ ਸ਼ਹੀਦ ਕੀਤਾ ਗਿਆ ਤਾਂ ਸਾਰੇ ਸਿੱਖਾਂ ਵਿਚ ਗੁੱਸੇ ਦੀ ਲਹਿਰ ਫੈਲ ਗਈ। ਹੁਣ ਸਿੱਖਾਂ ਨੇ ਫੈਸਲਾ ਕੀਤਾ ਕਿ ਹਕੂਮਤ ਦੀ ਆਰਥਿਕ ਨਾਕਾਬੰਦੀ ਕੀਤੀ ਜਾਵੇ। ਉਸ ਵੇਲੇ ਕਰਮ ਸਿੰਘ ਇਸ ਗਸ਼ਤੀ ਜਥੇ ਦਾ ਜਥੇਦਾਰ ਸੀ। ਹੁਣ ਸਿਖ ਇਸ ਇਲਾਕੇ ਵਿਚ ਖੁੱਲੀ ਤਰ੍ਹਾਂ ਵਿਚਰ ਰਹੇ ਸਨ। ਬੀਬੀ ਦੀਪ ਕੌਰ ਵੀ ਆਪਣੇ ਜਥੇ ਸਮੇਤ ਇਸੇ ਸੇਵਾ ਵਿਚ ਲਗੀ ਹੋਈ ਸੀ।

ਦੀਪ ਕੌਰ ਨੇ ਲੋਕਾਂ ਦੀਆਂ ਸਮੱਸਿਆਂਵਾਂ ਵਲ ਵੀ ਧਿਆਨ ਦਿੱਤਾ ਜੇਹਾ ਕਿ ਵਿਆਹ ਸ਼ਾਦੀਆਂ, ਬਾਣੀ ਕੰਠ ਕਰਾਉਣੀ, ਪਰਿਵਾਰ ਵਿਚੋਂ ਇਕ ਪੁੱਤਰ ਸਿੱਖ ਬਨਾਉਣਾ ਤਾਂ ਜੁ ਭਾਈਚਾਰੇ ਦੀ ਨਿਵੇਕਲੀ ਨੁਹਾਰ ਨਿਖਰ ਸਕੇ।

ਦੀਪ ਕੌਰ ਨੇ ਸਮੁੱਚੇ ਸਮਾਜ ਦੀ ਤਰੱਕੀ ਅਤੇ ਇਸ ਵਿਚ ਬਹੁਪੱਖੀ ਯੋਗਦਾਨ ਪਾਇਆ। ਨਾਰੀ-ਚੇਤਨਾ ਦੀ ਪ੍ਰਤੀਕ ਬੀਬੀ ਦੀਪੋ ਨੇ ਆਪਣੇ ਪਤੀ ਤੋਂ ਬਾਅਦ ਚੜ੍ਹਾਈ ਕੀਤੀ। ਉਸ ਵਿਚ ਸਿੱਖੀ ਸਿਦਕ ਕੁਟ ਕੁਟ ਕੇ ਭਰਿਆ ਹੋਇਆ ਸੀ। ਉਸਦੀ ਸਮਝ ਸੂਝ, ਦਲੇਰੀ ਤੇ ਸਿਆਣਪ ਨੇ ਸਿੱਖ ਜਥੇਬੰਦੀ ਵਿਚ ਇਕ ਨਵਾਂ ਵੇਰਵਾ ਜੋੜਿਆ, ਉਹ ਵੀ ਬੀਬੀਆਂ ਦਾ ਹਥਿਆਰਬੰਦ ਜੱਥਾ, ਜਿਸਨੇ ਬਹੁਪੱਖੀ ਯੋਗਦਾਨ ਪਾਇਆ।

Sri Satguru Jagjit Singh Ji eLibrary NamdhariElibrary@gmail.com

ਸਤਵਾ ਪਰਚਾ ਡਾ: ਹਰਜਿੰਦਰ ਕੌਰ ਨੇ ਜਸਾ ਸਿੰਘ ਆਹਲੂਵਾਲੀਏ ਦੀ ਮਾਤਾ ਬਾਰੇ ਤਿਆਰ ਕੀਤਾ ਹੈ। ਇਸ ਮਾਂ ਦੀ ਸ਼ਾਦੀ ਬਦਰ ਸਿੰਘ ਨਾਲ ਹੋਈ। ਇਹ ਬਾਘ ਸਿੰਘ ਦੀ ਭੈਣ ਸੀ ਜੋ ਦਸਮ ਗੁਰੂ ਦੀ ਸੈਨਾ ਦਾ ਇਕ ਜਥੇਦਾਰ ਸੀ।

ਇਸ ਮਾਂ ਦੇ ਬੱਚੇ ਜੰਮਦੇ ਤੇ ਮਰ ਜਾਂਦੇ। ਇਹ ਬੱਚਾ ਗੁਰੂ ਜੀ ਦੀ ਅਸੀਸ ਨਾਲ ਬਚਿਆ ਰਿਹਾ।

ਗੁਰੂ ਜੀ 1708 ਈ: ਵਿਚ ਜੋਤੀ ਜੋਤ ਸਮਾ ਗਏ। ਜਦੋ ਇਹ ਬੱਚਾ ਪੈਦਾ ਹੋਇਆ ਤਾਂ ਇਸਦੇ ਪਿਤਾ ਦਾ ਦਿਹਾਂਤ ਵੀ ਛੇਤੀ ਹੀ ਹੋ ਗਿਆ। ਹੁਣ ਜਥੇਦਾਰ ਬਾਘ ਸਿੰਘ ਆਪਣੀ ਭੈਣ ਤੇ ਬਾਲ ਜੱਸਾ ਸਿੰਘ ਆਹਲੂਵਾਲੀਏ ਨੂੰ ਮਾਤਾ ਸੁੰਦਰੀ ਜੀ ਕੋਲ ਦਿੱਲੀ ਲੈ ਆਇਆ।

ਬਾਲਕ ਜੱਸਾ ਸਿੰਘ ਤੇ ਉਸ ਦੀ ਮਾਂ ਮਾਤਾ ਸੁੰਦਰੀ ਜੀ ਕੋਲ 12 ਵਰ੍ਹੇ ਰਹੇ। ਇਸਦੀ ਅਵਾਜ਼ ਬਹੁਤ ਹੀ ਸੁਰੀਲੀ ਸੀ। ਇਹ ਆਪਣੀ ਮਾਤਾ ਨਾਲ ਦੁਤਾਰੇ ਤੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਕਰਦਾ ਸੀ। ਇਸ ਬੀਬੀ ਦੀ ਅਵਾਜ਼ ਵੀ ਬਹੁਤ ਹੀ ਸੁਰੀਲੀ ਸੀ। ਮਾਤਾ ਸੁੰਦਰੀ ਜੀ ਦੀ ਇਸ ਉੱਤੇ ਬਹੁਤ ਕ੍ਰਿਪਾ ਸੀ।

ਬਾਲਕ ਵੱਡਾ ਹੁੰਦਾ ਗਿਆ। ਇਸਦੀ ਸਸ਼ਤਰ ਤੇ ਸ਼ਾਸਤਰ ਵਿਦਿਆ ਦਾ ਪ੍ਰਬੰਧ ਮਾਤਾ ਜੀ ਨੇ ਕਰਵਾਇਆ। ਅੰਤ ਜਥੇਦਾਰ ਬਾਘ ਸਿੰਘ ਆਪਣੀ ਭੈਣ ਤੇ ਭਾਣਜੇ ਨੂੰ ਵਾਪਸ ਲੈ ਗਿਆ ਇਹ ਗੱਲ 1729 ਈ: ਹੈ ਜਦੋਂ ਕਰਤਾਰਪੁਰ ਵਿਖੇ ਜੱਸਾ ਸਿੰਘ ਨੂੰ ਦਲ ਖਾਲਸੇ ਨਾਲ ਬਾਘ ਸਿੰਘ ਨੇ ਮਿਲਾਇਆ।

ਹੁਣ ਮਾਂ ਆਪਣੇ ਪਿੰਡ ਹੀ ਰਹੀ। ਜੱਸਾ ਸਿੰਘ ਆਹਲੂਵਾਲੀਆ ਦਸਮ ਗੁਰੂ ਦੀ ਅਸੀਸ ਨਾਲ ਪੈਦਾ ਹੋਇਆ। ਮਾਤਾ ਸੁੰਦਰੀ ਜੀ ਦੀ ਦੇਖ ਰੇਖ ਵਿਚ ਵੱਡਾ ਹੋਇਆ। ਉਸਨੇ ਬੜੀਆਂ ਮੱਲਾਂ ਮਾਰੀਆਂ। ਇਸ ਸਾਰੇ ਕੁਝ ਪਿੱਛੇ ਉਸਦੀ ਮਾਤਾ ਦੀ ਸਾਰ ਸੰਭਾਲ ਤੇ ਸੇਵਾ ਦਾ ਵਡਾ

Sri Satguru Jagjit Singh Ji eLibrary NamdhariElibrary@gmail.com

ਜੋਗ ਦਾਨ ਹੈ। ਜਿਸਨੇ ਆਪਨੇ ਪੁੱਤ ਨੂੰ ਬਾਣੀ ਪੜ੍ਹ ਪੜ੍ਹ ਕੇ, ਸਿਮਰਨ ਕਰ ਕਰ ਕੇ, ਗੁਰਬਾਣੀ ਗਾ ਗਾ ਕੇ, ਪਾਲਿਆ ਵੱਡਾ ਕੀਤਾ ਤੇ ਕੌਮ ਦੀ ਰਾਹਨੁਮਾਈ ਕਰਨ ਦੇ ਜੋਗ ਬਣਾਇਆ।

ਇਹ ਮਾਂ ਬੜੀ ਉਚੇਰੀ ਸੁਰਤ ਵਾਲੀ, ਸਿਖੀ ਸਿਦਕ ਵਾਲੀ, ਸੰਗਤ ਦੀ ਸੇਵਾ ਕਰਨ ਵਾਲੀ, ਨਾਮ ਸਿਮਰਨ ਵਿਚ ਜੁੜੀ ਹੋਈ, ਬਾਣੀ ਦੀ ਰਸੀਆ ਸੀ। ਇਸ ਕਰਕੇ ਹੀ ਇਸ ਦੇ ਸਪੁੱਤਰ ਵਿਚ ਅਜੇਹੇ ਗੁਣਾਂ ਦਾ ਵਾਸਾ ਵੀ ਹੋਇਆ ਤੇ ਉਸਨੇ ਕੌਮ ਦੀ ਲੰਮੀ ਸੇਵਾ ਕੀਤੀ।

*– ਡਾ ਮਹਿੰਦਰ ਕੌਰ ਗਿੱਲ*

## ਪੰਜਾਬ ਕੌਰ (ਮਾਤਾ)

ਗੁਰੂ ਘਰ ਵਿਚ ਮਾਤਾ ਦਾ ਲਕਬ ਆਮ ਕਰਕੇ ਗੁਰੂ ਮਹਿਲਾਂ ਲਈ ਵਰਤਿਆਂ ਜਾਂਦਾ ਹੈ। ਪੰਜਾਬ ਕੌਰ ਸਤਵੇਂ ਪਾਤਸ਼ਾਹ ਗੁਰੂ ਹਰਿ ਰਾਇ ਜੀ ਦੀ ਨੂੰਹ ਸੀ ਜੋ ਬਾਬਾ ਰਾਮ ਰਾਏ ਨਾਲ ਵਿਆਹੀ ਹੋਈ ਸੀ। ਬਾਬਾ ਰਾਮ ਰਾਇ ਪਾਸੋ ਭੁੱਲ ਹੋਣ ਕਾਰਣ, ਉਹਨਾਂ ਨੂੰ ਗੁਰੂ ਘਰ ਤੋਂ ਪਿੱਛੇ ਹਟਣਾ ਪਿਆ। ਬਾਬਾ ਰਾਮ ਰਾਇ ਦੀ ਪਤਨੀ ਹੋਣ ਕਾਰਣ ਪੰਜਾਬ ਕੌਰ ਨੂੰ ਮਾਤਾ ਨਹੀ ਕਿਹਾ ਜਾ ਸਕਦਾ ਕਿਉਂਕਿ ਉਹ ਤਾਂ ਗੁਰੂ ਸਾਹਿਬ ਨੇ ਆਪ ਹੀ ਛੇਕ ਦਿੱਤਾ ਸੀ। ਪਰ ਦੂਸਰੇ ਪਾਸੇ, ਜਦੋਂ ਬਾਬਾ ਰਾਮ ਰਾਇ ਜੀ ਦਾ ਦਸਮ ਗੁਰੂ ਨਾਲ ਮੇਲ ਹੋ ਗਿਆ ਤੇ ਉਹਨਾਂ ਦੇ ਪ੍ਰਲੋਕ ਗਮਨ ਤੋਂ ਬਾਅਦ ਖੁਦ ਦਸਮ ਪਾਤਸ਼ਾਹ ਨੇ ਬਾਬਾ ਰਾਮ ਰਾਇ ਦੀ ਤੇਹਰਵੀ ਵਾਲੇ ਦਿਨ ਪੰਜਾਬ ਕੌਰ ਦਾ 'ਸਿਰ ਬੰਨ੍ਹਣਾ' ਦੀ ਰਸਮ ਅਦਾ ਕਰਕੇ ਇਹ ਸਾਬਤ ਕਰ ਦਿੱਤਾ ਕਿ ਉਹਨਾਂ ਨੇ ਆਪਣੀ ਭਤੀਜ-ਨੂੰਹ ਤੇ ਉਸਦੇ ਪਤੀ ਬਾਬਾ ਰਾਮ ਰਾਇ ਜੋ ਦਸਮ ਗੁਰੂ ਦੇ ਭਤੀਜੇ ਲਗਦੇ ਸਨ, ਨੂੰ ਮੁਆਫ਼ ਕਰਕੇ, ਆਪਣਾ ਬਿਰਦ ਪਛਾਣ ਕੇ ਗਲ ਨਾਲ ਲਾ ਲਿਆ ਹੈ। ਜ਼ਾਹਿਰ ਹੈ, ਹੁਣ ਪੰਜਾਬ ਕੌਰ ਦੀ ਹਸਤੀ ਪੰਥ ਵਿਚ ਸਨਮਾਨਿਤ ਹੋ ਗਈ। ਗੁਰੂ-ਨੂੰਹ ਹੋਣ ਕਰਕੇ ਉਸਨੂੰ ਮਾਤਾ ਦੇ ਸੰਬੋਧਨ ਨਾਲ ਮੁਖਾਤਿਬ ਕੀਤਾ ਵੀ ਜਾ ਸਕਦਾ ਹੈ। ਅਗੋਂ ਇਸ ਪੇਪਰ ਵਿਚ ਉਹਨਾਂ ਨੂੰ ਮਾਤਾ ਪੰਜਾਬ ਕੌਰ ਕਰਕੇ ਸੰਬੋਧਿਤ ਕਰਨਾ ਮੁਨਾਸਿਬ ਪ੍ਰਤੀਤ ਹੋ ਰਿਹਾ ਹੈ।

ਸ੍ਰੀ ਗੁਰੂ ਹਰਿ ਰਾਇ ਜੀ ਦੇ ਵੱਡੇ ਸਾਹਿਬਜ਼ਾਦਾ ਰਾਮ ਰਾਇ ਜੀ ਦਾ ਨਾਮ ਵੀ ਜਗਤ ਪ੍ਰਸਿੱਧ ਹੋਇਆ ਹੈ ਭਾਵੇਂ ਰਾਮ ਰਾਇ ਨੇ ਪਿਤਾ-ਸਤਿਗੁਰੂ ਦੀ ਆਗਿਆ ਅਨੁਸਾਰ ਦਿੱਲੀ ਪਹੁੰਚ ਕੇ ਸਮਰਾਟ

ਔਰੰਗਜ਼ੇਬ ਦੇ ਦਰਬਾਰ ਵਿਚ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਬਾਰੇ ਵਿਚਾਰ ਕਰਨੀ ਸੀ। ਪਰ ਗੋਸ਼ਟੀ ਵਿਚ ਹਿੱਸਾ ਲੈਂਦੇ ਹੋਏ, ਬਾਦਸ਼ਾਹ ਨੂੰ ਖੁਸ਼ ਕਰਨ ਲਈ ਉਹਨਾਂ ਨੇ ਬਾਣੀ ਦੀ ਤੁੱਕ ਵਿਜ਼ ਇਕ ਅੱਖਰ ਬਦਲਾ ਕੇ ਸੁਣਾ ਦਿੱਤਾ। ਇਹ ਤੁੱਕ ਸੀ :

'ਮਿੱਟੀ ਮੁਸਲਮਾਨ ਕੀ'

ਉਹਨਾਂ ਨੇ ਸੁਣਾਇਆ : ਮਿੱਟੀ ਬੇਈਮਾਨ ਕੀ

ਉਥੇ ਸਭਾ ਵਿਚ ਬਾਣੀ ਸੁਣਕੇ ਔਰੰਗਜ਼ੇਬ ਬਾਦਸ਼ਾਹ ਤਾਂ ਖੁਸ਼ ਹੋ ਗਿਆ ਪਰ ਜਦੋਂ ਪਿਤਾ-ਸਤਿਗੁਰੂ ਨੂੰ ਪਤਾ ਲਗਾ ਤਾਂ ਉਹਨਾਂ ਬਹੁਤ ਦੁਖ ਮਨਾਇਆ। ਤੇ, ਨਾਲ ਹੀ ਬਾਬਾ ਰਾਮ ਰਾਇ ਨੂੰ ਆਦੇਸ਼ ਦਿੱਤਾ ਕਿ ਅਜ ਤੋਂ ਤੁਸੀ ਸਾਡੇ ਮੱਥੇ ਨਹੀ ਲਗਣਾ। ਗੁਰੂ ਘਰ ਦੇ ਦਰਵਾਜੇ, ਤੁਹਾਡੇ ਲਈ ਬੰਦ ਹਨ। ਸਰੂਪ ਦਾਸ ਭੱਲਾ ਨੇ ਮਹਿਮਾਂ ਪ੍ਰਕਾਸ਼ ਵਿਚ ਲਿਖਿਆ ਹੈ:

*ਬਡ ਅਸਚਰਜ ਹੇਠ ਕਰ ਫੂਲਾ।*
*ਆਸ਼ੈ ਸਤਿਗੁਰ ਉਰ ਤੇ ਭੂਲਾ।*
*ਅਬ ਹਮਰੈ ਮੁਖ ਲਾਗਹਿ ਨਾਹੀ*
*ਰਹਹੁ ਆਪ ਤੁਰਕਾਸ਼ਰ ਮਾਹੀ।*
*ਦਰਸਹਿ ਨਹਿ ਦਰਸਾਵਹਿ ਦਰਸਨ।*
*ਕਰਹਿ ਤੁਰਕ ਲਛਮੀ ਜੁ ਸਪਰਸਨ।*

*- ਸਾਖੀ-18, ਪਾਤਸ਼ਾਹੀ ਸਤਵੀ*

ਬਾਬਾ ਰਾਮ ਰਾਇ ਗੁਰੂ ਗਰਿ ਰਾਇ ਜੀ ਦੇ ਸਭ ਤੋਂ ਵੱਡੇ ਸਪੁੱਤਰ ਸਨ। ਜ਼ਾਹਿਰ ਹੈ, ਉਹਨਾਂ ਪਾਸੋਂ ਗੁਰੂਗੱਦੀ ਦਾ ਹੱਕ ਖੁਸ ਗਿਆ।

ਬਾਦਸ਼ਾਹ ਔਰੰਗਜ਼ੇਬ ਨੂੰ ਇਸ ਸਾਰੀ ਵਾਰਦਾਤ ਦਾ ਜਦੋਂ ਪਤਾ ਲਗਾ ਤਾਂ ਉਸਨੇ ਰਾਮ ਰਾਇ ਦਾ ਹੌਸਲਾ ਡਿਗਣ ਨਹੀ ਦਿਤਾ ਸਗੋਂ ਬਾਬਾ ਰਾਮ ਰਾਇ ਦੀਆਂ ਕਰਾਮਾਤਾਂ ਉੱਤੇ ਖੁਸ਼ ਹੋ ਕੇ ਬਹੁਤ ਸਾਰੀ ਜਾਗੀਰ, ਧਨ, ਦੌਲਤ ਅਤੇ ਬਹੁਤ ਵਡਾ ਡੇਰਾ ਬਣਵਾਕੇ ਉਹਨਾਂ ਨੂੰ ਡੇਹਰਾਦੂਨ ਵਸਾ ਦਿੱਤਾ।

Sri Satguru Jagjit Singh Ji eLibrary NamdhariElibrary@gmail.com

ਇਸ ਸੰਬੰਧ ਵਿਚ ਡਾ: ਗੁਪਾਲ ਸਿੰਘ ਦਾ ਕਥਨ ਹੈ:

"One of these days he (Guru Gobind Singh) heard that Ram Rai son fo guru Har Rai and a cousin of Guru Gobind Singh (who as we have seen had fallen out with his father on misinterpretting a verse of guru Nanak to the Emperor Aurangzeb in order to seek his favour and had set up a gaddi of his at Dera Doon) had been cremated by his deputies, the masssands, while he was in trance, and yet not dead, the massands, wanted to usurp his huge property themselves and the more ambitions even sought to claim succession to him. This tragedy was reported to Guru at Paunta and his assistance was saught by Punjab Kaur. The widow of Ram Rai to curb the massands. The Guru forgetting his differences immediately set out to DeraDoon, when he heard the lasivious life of massands, and their other crimes he gave them suitable punishment. Some escaped those that had stood loyal to Panjab Kaur, he rewarded".[1]

ਜ਼ਾਹਿਰ ਹੈ, ਗੁਰੂ ਪੁੱਤਰ ਹੋਣ ਕਰਕੇ ਰਾਮ ਰਾਇ, ਬੜੇ ਤੇਜ ਪ੍ਰਤਾਪ ਵਾਲਾ ਸੀ, ਧਨ ਦੌਲਤ ਵੀ ਬਹੁਤ ਸੀ। ਉਸਨੇ ਤਿੰਨ ਵਿਆਹ ਕੀਤੇ ਸਭ ਤੋਂ ਛੋਟੀ ਪਤਨੀ ਦਾ ਨਾਮ ਪੰਜਾਬ ਕੌਰ ਸੀ। ਸਭ ਤੋਂ ਵੱਡੀ ਪਤਨੀ ਦਾ ਨਾਮ ਰਾਜ ਕੌਰ ਸੀ। ਰਾਜ ਕੌਰ ਵੀ ਆਪਣੇ ਪਤੀ ਵਾਂਗ ਬੜੀਆਂ ਰਿੱਧੀਆਂ ਸਿੱਧੀਆਂ ਦੀ ਮਾਲਕ ਸੀ ਅਤੇ ਆਪਣਾ ਦਰਬਾਰ ਵੱਖਰਾ ਲਾਇਆ ਕਰਦੀ ਸੀ। ਇਸ ਤੋਂ ਉਲਟ ਪੰਜਾਬ ਕੌਰ ਹਮੇਸ਼ਾ ਆਪਣੇ ਪਤੀ ਦੀ ਆਗਿਆਕਾਰ ਸੀ ਤੇ ਸਦਾ ਸੇਵਾ ਵਿਚ ਲੱਗੀ ਰਹਿੰਦੀ ਸੀ। ਪੰਜਾਬ ਕੌਰ ਹੀ ਮਸੰਦਾਂ ਨਾਲ ਮਿਲ ਕੇ ਡੇਰੇ ਦਾ ਕਾਰੋਬਾਰ ਅਤੇ ਪ੍ਰਬੰਧ ਸੰਭਾਲਦੀ ਸੀ। ਰਾਜ ਕੌਰ ਰਾਮ ਰਾਏ ਦੀ ਪਤਨੀ ਪੰਜਾਬ ਕੌਰ ਦੇ ਹੱਥ ਵਿਚ ਸਾਰਾ ਧਨ ਮਾਲ ਸੌਂਪੇ ਜਾਣ ਨਾਲ ਈਰਖਾ ਕਰਦੀ ਸੀ

ਅਤੇ ਹਮੇਸ਼ਾ ਰਾਮਰਾਏ ਨਾਲ ਦੁੱਖ-ਸੁਖੀ ਰਹਿੰਦੀ ਸੀ। ਘਰ ਦੀ ਲੜਾਈ ਏਥੋਂ ਤੱਕ ਵੱਧ ਗਈ ਕਿ ਇਕ ਦਿਨ ਰਾਜ ਕੌਰ ਨੇ ਰਾਮਰਾਏ ਨੂੰ ਸਾਫ਼ ਸਾਫ਼ ਕਹਿ ਦਿਤਾ ਕਿ ਮੈਂ ਤੇਰੇ ਡੇਰੇ ਵਿਚ ਹੋਰ ਨਹੀਂ ਰਹਿ ਸਕਦੀ। ਮੈਂ ਛੱਡ ਕੇ ਜਾਣਾ ਚਾਹੁੰਦੀ ਹਾਂ। ਰਾਮ ਰਾਏ ਨੇ ਉਸ ਨੂੰ ਸਪਸ਼ਟ ਕਰ ਦਿੱਤਾ ਕਿ ਤੂੰ ਜੇ ਜਾਣਾ ਚਾਹੇਂ ਤਾਂ ਜਾ ਸਕਦੀ ਹੈ। ਮੈਂ ਆਪਣੇ ਸੇਵਕਾਂ ਨੂੰ ਤੇ ਰੀ ਸੇਵਾ ਸੰਭਾਲ ਵਾਸਤੇ ਜ਼ਰੂਰੀ ਸੰਦੇਸ਼ ਭੇਜ ਦੇਵਾਂਗਾ। ਰਾਜ ਕੌਰ ਨੇ ਗੁੱਸੇ ਨਾਲ ਆਖਿਆ ਕਿ ਜਿਥੇ ਜਿਥੇ ਵੀ ਤੇਰੀ ਸੰਗਤ ਹੈ ਮੈਂ ਉਥੇ ਰਹਿਣਾ ਪਸੰਦ ਨਹੀ ਕਰਾਂਗੀ। ਦੇਹਰਾਦੂਨ ਤੋਂ ਉਹ ਪੰਜਾਬ ਦੇਸ਼ ਵਲ ਆਪਣਾ ਡੋਲਾ ਲੈ ਕੇ ਚਲ ਪਈ ਜਿਸ ਨਗਰ ਵੀ ਪਹੁੰਚਦੀ ਉਥੇ ਡੋਲਾ ਉਤਾਰਨ ਤੋਂ ਪਹਿਲਾਂ ਪੁੱਛਵਾ ਲਿਆ ਜਾਂਦਾ ਕੀ ਏਥੇ ਸਿੱਖ-ਸੰਗਤ ਹੈ ? ਜੇ ਉੱਤਰ ਹਾਂਅ ਵਿਚ ਮਿਲਦਾ ਤਾਂ ਉਹ ਆਪਣਾ ਡੋਲਾ ਉਠਵਾ ਕੇ ਅੱਗੇ ਲੈ ਜਾਂਦੀ। ਇਸ ਤਰ੍ਹਾਂ ਕਰਦਿਆਂ ਉਹ ਵਰਤਮਾਨ ਚੰਡੀਗੜ ਦੇ ਪਾਸ ''ਮਨੂ ਮਾਜਰਾ'' ਪਹੁੰਚੀ ਤਾਂ ਉਸਨੂੰ ਪਤਾ ਲੱਗਾ ਕਿ ਇਸ ਨਗਰ ਵਿਚ ਕੋਈ ਸਿੱਖ ਨਹੀ ਹੈ। ਉਸਨੇ ਆਪਣਾ ਡੇਰਾ ਇਥੇ ਕੀਤਾ ਅਤੇ ਉਸਦੀ ਸਮਾਧ ਵੀ ਇਸ ਪਿੰਡ ਵਿਚ ਹੈ।

ਪੰਜਾਬ ਕੌਰ ਦੇ ਹੱਥਾਂ ਵਿਚ ਡੇਰੇ ਦਾ ਸਾਰਾ ਪ੍ਰਬੰਧ ਆਉਣ ਨਾਲ ਸਾਰੇ ਮਸੰਦ ਅਤੇ ਰਾਜ ਕੌਰ ਦੇ ਸਮਰਥਕ ਹੋਰ ਵੀ ਉਤੇਜਿਤ ਹੋ ਗਏ। ਪੰਜਾਬ ਕੌਰ ਨੇ ਰਾਮ ਰਾਏ ਨੂੰ ਪ੍ਰੇਰਨਾ ਦਿੱਤੀ ਕਿ ਤੁਹਾਡੀ ਉਮਰ ਵਡੇਰੀ ਹੋ ਗਈ ਹੈ ਅਤੇ ਤੁਸੀ ਤਾਂ ਜ਼ਿਆਦਾ ਸਮਾਂ ਸਮਾਧੀ ਵਿਚ ਲੀਨ ਹੀ ਰਹਿੰਦੇ ਹੋ ਮੇਰੇ ਵਾਸਤੇ ਸਾਰੇ ਵਿਰੋਧੀਆਂ ਦਾ ਮੁਕਾਬਲਾ ਕਰਨਾ ਕਠਿਨ ਹੁੰਦਾ ਜਾ ਰਿਹਾ ਹੈ ਕਿਉਂ ਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮੇਲ-ਮਿਲਾਪ ਦਾ ਉਪਰਾਲਾ ਕੀਤਾ ਜਾਵੇ। ਪੰਜਾਬ ਕੌਰ ਦੀ ਪ੍ਰੇਰਨਾ ਸਦਕਾ ਰਾਮ ਰਾਏ ਨੇ ਆਪਣੇ ਭਰੋਸੇ ਵਾਲੇ ਦੋ ਮਸੰਦ ਇਕ ਦਾ ਨਾਮ 'ਗੁਰਦਾਸ' ਸੀ ਅਤੇ ਦੂਜੇ ਦਾ ਨਾਮ ਤਾਰਾ ਚੰਦ ਇਨ੍ਹਾਂ ਨੂੰ 'ਪਾਉਂਟਾ'

Sri Satguru Jagjit Singh Ji eLibrary NamdhariElibrary@gmail.com

ਨਗਰ ਜਿਥੇ ਗੁਰੂ ਗੋਬਿੰਦ ਸਿੰਘ ਜੀ ਨਿਵਾਸ ਰੱਖਦੇ ਸਨ ਉਚੇਚਾ ਸੰਦੇਸ਼ ਦੇ ਕੇ ਭੇਜਿਆ, ਜਿਸ ਦੁਆਰਾ ਦਰਸ਼ਨ ਕਰਨ ਦੀ ਬੇਨਤੀ ਸੀ। ਇਹ ਘਟਨਾ ਸੰਨ 1685 ਦੀ ਹੈ ਜਿਥੇ ਸਮੇਂ ਅਨੁਸਾਰ ਰਾਮਰਾਏ ਆਪਣੇ ਸਾਥੀਆਂ ਨੂੰ ਲੈ ਕੇ ਨਿਰਧਾਰਤ ਅਸਥਾਨ ਉਤੇ ਜਮਨਾ ਨਦੀ ਦੇ ਕੰਢੇ ਮਿਲੇ। ਧੰਨ ਦਇਆਲੂ ਸਤਿਗੁਰਾਂ ਨੇ ਰਾਮਰਾਏ ਨੂੰ ਬਖਸ਼ ਕੇ ਆਪਣੀ ਪ੍ਰਸੰਨਤਾ ਦਿਤੀ। ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਵੀ ਗੁਰ ਪਰਿਵਾਰ ਦੇ ਉਘੇ ਉਘੇ ਵਿਅਕਤੀ ਜਿਨ੍ਹਾਂ ਵਿਚ ਸਤਿਗੁਰਾਂ ਦੇ ਪੰਜ ਭ੍ਰਾਤਾ, ਸੰਗੋ ਸ਼ਾਹ ਜੀ, ਜੀਤ ਮਲ ਜੀ, ਗੰਗਾ ਰਾਮ ਜੀ, ਮਾਹਰੀ ਚੰਦ ਜੀ ਅਤੇ ਗੁਲਾਬ ਚੰਦ ਜੀ, ਇਹ ਸਾਰੇ ਬੀਬੀ ਵੀਰੋ ਜੀ ਦੇ ਪੁੱਤਰ ਸਨ। ਮਾਮਾ ਕ੍ਰਿਪਾਲ ਜੀ ਦੇ ਨਾਲ ਮੁਨਸ਼ੀ ਨੰਦ ਚੰਦ ਜੀ ਵੀ ਇਸ ਮੁਲਾਕਾਤ ਵਿਚ ਸ਼ਾਮਿਲ ਸਨ। ਇਹ ਮੁਲਾਕਾਤ ਇਕ ਤਰ੍ਹਾਂ ਘਰੋਗੀ ਮੁਲਾਂਕਾਤ ਸੀ ਤੇ ਇਸ ਵਿਚ ਕੇਵਲ ਰਿਸ਼ਤੇਦਾਰ ਹੀ ਸ਼ਾਮਿਲ ਸਨ। ਇਸ ਮਿਲਣੀ ਦਾ ਰਾਮ ਰਾਏ ਦੀ ਗੱਦੀ ਅਤੇ ਉਸਦੀ ਜਾਨ ਉਪਰ ਬਹੁਤ ਅਸਰ ਪਿਆ।

ਰਾਜ ਕੌਰ ਦੇ ਸਮਰੱਥਕਾਂ ਨੇ ਅਤੇ ਰਾਮ ਰਾਏ ਦੇ ਚੇਲੇ ਮਸੰਦਾ ਨੇ ਚੰਗੀ ਤਰ੍ਹਾਂ ਸਮਝ ਲਿਆ ਕਿ ਹੁਣ ਡੇਰੇ ਨੂੰ ਗੁਰੂ ਗੋਬਿੰਦ ਸਿੰਘ ਦੀ ਸਰਪ੍ਰਸਤੀ ਮਿਲ ਜਾਣ ਕਰਕੇ ਉਨਾਂ ਦਾ ਭਵਿੱਖ ਖਤਮ ਹੋ ਗਿਆ ਹੈ। ਇਸ ਲਈ ਉਹ ਇਸ ਮੌਕੇ ਦੀ ਤਾਕ ਵਿਚ ਲਗ ਪਏ ਕਿ ਰਾਮ ਰਾਏ ਨੂੰ ਕਿਸੇ ਤਰ੍ਹਾਂ ਖਤਮ ਕਰਕੇ ਡੇਰੇ ਦਾ ਕਬਜ਼ਾ ਲੈ ਲਿਆ ਜਾਵੇ। ਗੁਰੂ ਗੋਬਿੰਦ ਸਿੰਘ ਜੀ ਦੀ ਮੁਲਾਕਾਤ ਪਿਛੋਂ ਰਾਮ ਰਾਏ ਵੀ ਆਪਣੇ ਆਪ ਨੂੰ ਸੁਰੱਖਿਅਤ ਸਮਝਣ ਲੱਗ ਪਏ।

ਹੁਣ ਬਾਬਾ ਰਾਮ ਰਾਇ ਤੇ ਮਾਤਾ ਪੰਜ਼ਾਬ ਕੌਰ ਪਹਿਲਾਂ ਵਾਂਗ ਡੇਰੇ ਦਾ ਕਾਰ-ਵਿਹਾਰ ਕਰਨ ਲਗੇ। ਡੇਹਰਾਦੂਨ ਪਹੁੰਚ ਕੇ ਬਾਬਾ ਰਾਮ ਰਾਏ ਨੇ ਇਕ ਦਿਨ ਸਮਾਧੀ ਅੰਦਰ ਧਿਆਨ ਦੁਆਰਾ ਆਪਣੇ ਕਿਸੇ ਭਗਤ ਨੂੰ ਸੰਕਟ ਵਿਚ ਦੇਖ ਕੇ ਆਪਣੀ ਧਰਮ ਪਤਨੀ ਪੰਜਾਬ ਕੌਰ ਨੂੰ

Sri Satguru Jagjit Singh Ji eLibrary NamdhariElibrary@gmail.com

ਕਿਹਾ ਕਿ ਮੈਨੂੰ 7 ਦਿਨ ਸਮਾਧੀ ਵਿਚ ਰਹਿਣ ਦੇਣਾ। ਮੈਂ ਕਿਸੇ ਭਗਤ ਦੀ ਸਹਾਇਤਾ ਲਈ ਦੂਰ ਜਾਣਾ ਹੈ। ਕਮਰਾ ਬੰਦ ਕਰਵਾ ਕੇ ਪ੍ਰਾਣਾਯਾਮ ਦੀ ਕਿਰਿਆ ਦੁਆਰਾ ਪ੍ਰਾਣ ਦਸਵੇਂ ਦੁਆਰ ਲੈ ਗਏ ਅਤੇ ਆਪ ਮੂਰਛਿਤ ਅਵਸਥਾ ਵਿਚ ਸ੍ਰੀਰ ਛੱਡ ਕੇ ਸਮਾਧੀ ਲੀਨ ਹੋ ਗਏ।[2] ਮਸੰਦਾਂ ਅਜਿਹਾ ਸੁਨੇਹਿਰੀ ਮੌਕਾ ਦੇਖ ਕੇ ਉਨ੍ਹਾਂ ਦਾ ਸਸਕਾਰ ਕਰਨ ਦਾ ਫੈਸਲਾ ਕਰ ਲਿਆ। ਪੰਜਾਬ ਕੌਰ ਨੇ ਬਹੁਤ ਰੋਕਿਆ ਪਰ ਉਸਦੀ ਉਹਨਾਂ ਇਕ ਨਾ ਚਲਣ ਦਿੱਤੀ। ਅੰਗੀਠਾ ਬਣਾ ਕੇ ਉਸੇ ਅਵਸਥਾ ਅੰਦਰ ਹੀ ਉਨ੍ਹਾਂ ਦਾ ਦਾਹ ਸੰਸਕਾਰ ਕਰ ਦਿੱਤਾ।

ਗਿਆਨੀ ਗਿਆਨ ਸਿੰਘ ਵੀ ਇਸ ਕਥਨ ਦੀ ਪ੍ਰੋੜਤਾ ਕਰਦਾ ਹੈ:

*ਗੁਰੂ ਪ੍ਰਤਾਪ ਸੁਨ ਆਏ ਮਿਲਿਓ ਆਪ ਗੁਨ,*
*ਰਾਮ ਰਾਏ ਸ੍ਰਮਧ ਸੁਨ ਬਿਨੇ ਕੈ ਹਟਾਏ ਹੈਂ*
*ਮਿਲ ਜੁਲ ਧਾਮ ਜਾਏ ਪੈਰ ਦਿਓ ਸਮਾਧ ਲਾਇ*
*ਮੁਰਦਾ ਲਿੱਖਾਇਥੇ ਮਸੰਦਨ ਜਲਾਏ ਹੈਂ।*

*ਰਾਮ ਰਾਇ ਜੂ ਕੀਤੀਆ ਗੁਰੂ ਕੌ ਬੁਲਾਇ ਲਿਆ।*
*ਮੰਦਨ ਮਸੰਦਨ ਕੌ ਪਕੜ ਜਲਾਏ ਹੈਂ*
*ਗਾਦੀ ਦੇ ਪੰਜਾਬ ਕੌਰ ਤਾਈਂ ਆਇਉ ਪਾਂਉਟੇ ਮੈਂ*
*ਧੁੰਮ ਪਰੀ ਗੁਰੂ ਕੀ ਬਸੇਸੇ ਏਸ ਭਾਉ ਹੈ।*[3]

ਪੰਜਾਬ ਕੌਰ ਨੇ ਬਹੁਤ ਦੁਖੀ ਹੋ ਕੇ ਆਪਣੀ ਦਰਦ ਭਰੀ ਕਹਾਣੀ ਲਿਖ ਕੇ ਗੁਰੂ ਗੋਬਿੰਦ ਸਿੰਘ ਜੀ ਪਾਸ ਭੇਜੀ ਅਤੇ ਸਤਿਗੁਰਾਂ ਪਾਸੋਂ ਜਾਨ ਮਾਲ ਦੀ ਸਹਾਇਤਾ ਮੰਗੀ।

ਭਾਈ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਪੰਨਾ 2365 ਉੱਤੇ ਇਸਦੀ ਚਰਚਾ ਵਿਸਤਾਰ ਸਹਿਤ ਕੀਤੀ ਹੈ:

*ਗੁਰ ਕੇ ਤਰਫ ਲਿਖੀ ਤਬਿ ਅਰਜ਼ੀ।*

Sri Satguru Jagjit Singh Ji eLibrary NamdhariElibrary@gmail.com

ਘਰ ਰਾਵਹਿ ਕੋ, ਹਮ ਇਹ ਅਰਜ਼ੀ।
ਹੁਤੇ ਭਤੀਜਾ, ਆਪ ਬਡੇਰੇ।
ਤੁਮ ਮਾਲਿਕ ਸਾਂਭਹੁ ਇਸ ਬੈਠੇ।
ਦੁਸ਼ਟ ਮਸੰਦਨ ਕੀਨਿ ਬਿਗਾਰਾ।
ਤਨਕ ਨ ਤ੍ਰਾਸ ਕਿਸਹੁ ਤੇ ਧਾਰਾ।
ਅਬਿ ਨਇੰਤ ਧਰਿ ਗਰਬ ਬਿਮਾਲੇ।
ਜਿਤ ਕਿਤ ਦਰਬ ਚੁਰਾਇ ਸੰਭਾਲੈ।
ਮੁਝ ਕੋ ਭਨੇ-ਤਿਯਾ ਤਨ ਤੋਹੇ।
ਲਖਹਿ ਮਹਾਂ ਅਮ ਪਾਵ ਬਡੇਰੇ।
ਕ੍ਰਿਪਾ ਧਾਰਿ ਆਵਹੁ ਜੇ ਆਪ।
ਇਹ ਫਲ ਇਨਹੁ ਦਿਯੋ ਜਿਮ ਪਾਪ।।
ਤੰਡ ਉਚਿਤ ਜੇ ਦੰਡ ਨਾ ਪਾਯੋ।
ਉਲਟੇ ਮਿਲਿ ਸਭਿ ਗਰਬ ਬਢਾਯੋ।
ਭਾਵਤਿ ਕ੍ਰਿਤ ਕੋ ਸਭਿ ਕਰੌਂ।
ਵਸਤੁ ਦਰਾਣੇਂ ਲੇ ਲੇ ਧਰੇ।

– – – – – – – – – – – – –

ਅਬ ਤੁਮ ਬਿਨ ਨਹਿੰ ਕੋਇ ਹਮਾਰਾ।
ਦੁਚ ਸਮੁੰਦ੍ਰ ਤੇ ਕਰਹੁ ਉਧਾਰਾ।
ਹੁਤੋ ਜੁ ਬਹਿਲੋ ਦੋ ਗੁਰਿਦੁਆਰੇ।
ਮਿਲਿ ਪੰਜਾਬ ਕਵਰ ਕੇ ਪਾਸ।।
ਸਕਲ ਸਮੰਦਨ ਤੇ ਤੇ ਛਪਿ ਕਰਕੈ।
ਇਹ ਪੰਤ੍ਰੀ ਸੁਭਿ ਲਿਖੀ ਬਿਰ ਬਿਚਾਰਿਕੇ।।
ਸਭਿਹਿਨਿ ਤੇ ਦੁਰਾਇ ਪਹੁਚਾਈ।।
ਕਲਗੀਧਰ ਸਮੀਪ ਤਬ ਆਈ।

ਨੰਦ ਚੰਦੇ ਲੈ ਕਾਰੇ ਵਿਰਾਸ ਗਯੋ।
ਸਰਬ ਪ੍ਰਸੰਗ ਮਲਾਵਤਿ ਭਯੋ।
ਤਿਸ ਨਰ ਦੋ ਭੀ ਨਿਕੜ ਤਕਾਰਾ।
ਬੂਝਯੋ, ਤਾਂਹਿ ਬ੍ਰਿਤੰਤ ਉਚਾਰਾ।।
ਬਰਜ ਰਹੀ ਸਭਿ ਦੋ ਬਹੁ ਬਾਰੀ।
ਨਹਿੰ ਮਾਨੀ ਕਾਯਾਂ ਮਿਲਿ ਜਾਰੀ।
ਭੈ ਨਿਰਭੈ ਮਨ ਭਾਵਤਿ ਕਰੈ।
ਦਰਬ ਚੁਗਵਾਹੇ ਨਿਦ ਨਿਜ ਧਰੈਂ।।
ਇਕ ਗੁਰਦਾਸ ਕੁਛਕ ਅਨੁਸਾਰੀ।
ਅਪਰਸ਼ ਬਿਰਾਹੇ ਹੁਇੰ ਹੰਕਾਰੀ।
ਅਬਿ ਸਹਇਤਾ ਚਹੈਂਤ ਮਾਰੀ।
ਅਹੰ ਅਲੰਬ ਏਕ ਨਿਰਧਾਰੀ।।
ਸ੍ਰੀ ਕਲਗੀਧਰ ਸੁਨਤਿ ਬਿਚਾਰੇ।
ਬ੍ਰਿੰਦ ਮਸੰਦ ਬਿਲੰਦ ਬਿਗਾਰੇ।
ਡਰਾਤੇ ਨ ਰਾਮਰਾਇ ਤੇ ਜੇਈ।
ਦਯੋਂ ਨ ਬੁਰਾ ਚਾਨਹਿ ਅਬਿ ਤੋਈ।।
ਸ੍ਰੀ ਗੁਰ ਨਾਨਕ ਕੇ ਘਰ ਸਾਰੇ।
ਧਨੀ ਮਸੰਦ ਅਧਿਕ ਹੰਕਾਰੇ।
ਅਦਬ ਨ ਕਰਹਿੰ ਨ ਸ਼ਰਧਾ ਧਾਰਹਿੰ।
ਅਪਰ ਨਰਨਿ ਸਮ ਗੁਰੂ ਬਿਚਾਰਹਿ।
ਗਨ ਸਿੱਖਨ ਕੇ ਮਹਿਦ ਸੰਤਾਪੀ।
ਧਨ ਲੇ ਬਨਹਿੰ ਸਰਾਪੀ ਪਾਪੀ।
ਬੇਮਯਾ ਭੋਗਨਿ ਆਦਿ ਬਿਕਾਰਾ।
ਸਭ ਮਹਿੰ ਫਸਹਿੰ ਪਨਹਿ ਹੰਕਾਰਾ।।

ਜਬਿ ਕਬਿ ਸਿੱਖੀ ਰੀਤਿ ਬਿਚਾਰੇ।।
ਕਰਹਿਂ ਅਨਾਦਰ ਸਿੱਖਨ ਤਾਰੇ।
ਇਨ ਕੌ ਮਲ ਉਖਾਰਿ ਨ ਹੋਇ।
ਸੁਖ ਪ੍ਰਾਪਤਿ ਸਤਿਸੰਗ ਨ ਸੋਇ।।
ਇਤਯਾਦਿਕ ਗੁਰ ਰਿਦੇ ਬਿਚਾਰੀ।
ਪੱਤ੍ਰੀ ਲਿਖਿਣੀ ਹੇਤ ਉਚਾਰੀ।

ਸਪਸ਼ਟ ਹੈ, ਜਦੋਂ ਕਲਗੀਧਰ ਪਾਤਸ਼ਾਹ ਨੂੰ ਖਬਰ ਮਿਲੀ ਕਿ ਮਸੰਦਾਂ ਨੇ ਬਾਬਾ ਰਾਮ ਰਾਇ ਨੂੰ ਜੀਊਂਦੇ ਜੀਅ ਹੀ ਜਲਾ ਦਿੱਤਾ ਹੈ ਤਾਂ ਬਹੁਤ ਹੀ ਅਫਸੋਸ ਕੀਤਾ। ਇਸ ਦੇ ਨਾਲ ਹੀ ਉਹਨਾਂ ਨੇ ਡੇਹਰਾਦੂਨ ਪੁੱਜਣ ਦਾ ਭਰੋਸਾ ਵੀ ਦਿੱਤਾ ਤੇ ਪੰਜਾਬ ਕੌਰ ਨੂੰ ਸੰਦੇਸ਼ਾ ਵੀ ਭਿਜਵਾ ਦਿੱਤਾ। ਤੇਹਰਵੀਂ ਵਾਲੇ ਦਿਨ ਦਸਮ ਗੁਰੂ ਆਪਣੇ ਨਾਲ ਇਕ ਮਜ਼ਬੂਤ ਜਥਾ ਲੈ ਕੇ ਡੇਹਰਾਦੂਨ ਜਾ ਪੁੱਜੇ। ਇਸ ਮੌਕੇ 'ਤੇ ਰਾਮ ਰਾਇ ਦੇ ਸਾਰੇ ਭਗਤ ਅਤੇ ਸੱਕੇ ਸਨਬੰਧੀ ਪਹੁੰਚੇ ਹੋਏ ਸਨ। ਪੰਜਾਬ ਕੌਰ ਬਹੁਤ ਹੀ ਦੁਖੀ ਸੀ। ਉਹ ਆਪਣੇ ਚਾਚੇ-ਸਹੁਰੇ, ਗੁਰੂ ਗੋਬਿੰਦ ਸਿੰਘ ਪਾਸ ਫੁਟ ਫੁਟ ਕੇ ਰੋਈ। ਸਤਿਗੁਰੂ ਜਾਣੀ ਜਾਣ ਮਸੰਦਾਂ ਦੀ ਕਾਲੀ ਕਰਤੂਤ ਨੂੰ ਜਾਣਦੇ ਸਨ। ਉਹਨਾਂ ਪੰਜਾਬ ਕੌਰ ਨੂੰ ਦਿਲਾਸਾ ਦਿੱਤਾ ਅਤੇ ਸਭ ਤੋਂ ਪਹਿਲਾਂ "ਸਿਰ ਬੰਨਣਾ" ਦੀ ਰਸਮ ਪੂਰੀ ਕੀਤੀ ('ਸਿਰ ਬੰਨਣਾ' ਉਹ ਰਸਮ ਹੈ ਜੋ ਕਿਸੇ ਇਸਤ੍ਰੀ ਦੇ ਪਤੀ ਦੇ ਮਰ ਜਾਣ ਉੱਤੇ ਕੀਤੀ ਜਾਂਦੀ ਹੈ)। ਇਸ ਰਸਮ ਨੂੰ ਕਰਦੇ ਸਮੇਂ ਸਤਿਗੁਰੂ ਜੀ ਨੇ ਕਈ ਸਾਰੇ ਕੀਮਤੀ ਬਸਤ੍ਰ ਤੇ ਢੇਰ ਸਾਰੀ ਨਕਦੀ ਨਾਲ ਪੰਜਾਬ ਕੌਰ ਤੇ ਉਸਦੀ ਸੌਕਣ ਰਾਜ ਕੌਰ ਜੋ ਰਾਮ ਰਾਇ ਦੀ ਦੂਸਰੀ ਪਤਨੀ ਸੀ ਦੀ ਝੋਲ ਭਰ ਦਿੱਤੀ। ਇਹ ਰਸਮ ਆਪਣੇ ਆਪ ਵਿਚ ਇਕ ਸੁਨੇਹਾ ਵੀ ਦੇ ਰਹੀ ਸੀ। ਇਹਨਾ ਦੇ ਸਿਰ 'ਤੇ ਦਸਮ ਗੁਰੂ ਦਾ ਹੱਥ ਹੈ। ਇਹ ਰਸਮ ਖੁਲ੍ਹੇ ਆਮ ਸਭ ਦੇ ਸਾਹਮਣੇ ਕੀਤੀ ਗਈ ਤਾਂ ਜੁ ਸਭ ਨੂੰ ਪਤਾ ਲਗ ਜਾਏ ਕਿ ਇਹਨਾਂ

ਬੀਬੀਆਂ ਨੂੰ ਦਸਮ ਗੁਰੂ ਦਾ ਸਹਾਰਾ ਪ੍ਰਾਪਤ ਹੈ।

ਹੁਣ ਸਤਿਗੁਰੂ ਜੀ ਨੇ ਇਥੋਂ ਦੇ ਉਦਾਸੀ ਸੰਤ ਬਾਲੂ ਹਸਨਾ ਨੂੰ ਸਿਰਪਾਉ ਵੀ ਦਿੱਤਾ ਤੇ ਮਹੰਤੀ ਵੀ ਬਖਸ਼ੀ। ਦਸਮ ਗੁਰੂ ਨੇ ਬਾਲੂ ਹਸਨਾ ਨੂੰ ਵੀ ਦੋਹਾਂ ਬੀਬੀਆਂ ਦੀ ਸਹਾਇਤਾ ਕਰਨ ਦੀ ਤਾਕੀਦ ਕੀਤੀ। ਹੁਣ 'ਬਾਲੂ ਹਸਨਾ' ਦਸਮ ਗੁਰੂ ਦੀ ਬਖਸ਼ਿਸ਼ ਨਾਲ ਡੇਰੇ ਦਾ ਯੋਗ ਪ੍ਰਬੰਧ ਕਰਨ ਲਗਾ। ਇਥੇ ਇਹ ਨਿਖੇੜਾ ਕਰਨਾ ਉਚਿਤ ਹੈ, 'ਬਾਲੂ ਹਸਨਾ' ਛੇ ਬਖਸ਼ੀਸ਼ਾ ਵਿਚੋਂ ਇਕ ਹੈ। ਉਦਾਸੀਆਂ ਦੇ ਚਾਰ ਧੂਣੇਂ ਤੇ ਛੇ ਬਖਸ਼ਿਸ਼ਾਂ ਪ੍ਰਸਿੱਧ ਹਨ। ਬਾਲੂ ਹਸਨਾ ਉਪਰ ਸਤਵੇਂ ਗੁਰੂ ਨੇ ਬਖਸ਼ਿਸ਼ ਕੀਤੀ ਸੀ। ਤੇ ਦਸਮ ਪਾਤਸ਼ਾਹ ਨੇ ਇਸ ਨੂੰ ਮਹੰਤੀ ਬਖਸ਼ੀ।

ਗਿਆਨੀ ਈਸ਼ਰ ਸਿੰਘ ਨਾਰਾ ਨੇ ਆਪਣੀ ਪੁਸਤਕ ਜ਼ਫ਼ਰਨਾਮਾ ਸਫ਼ਰਨਾਮਾ ਵਿਚ ਇਸ ਪ੍ਰਸੰਗ ਦੀ ਵਿਚਾਰ ਖਾਸੇ ਵਿਸਤਾਰ ਨਾਲ ਕੀਤੀ ਹੈ। ਗਿਆਨੀ ਜੀ ਨੇ ਇਸ ਪ੍ਰਸੰਗ ਨੂੰ ''ਸ੍ਰੀ ਰਾਮ ਰਾਇ ਦਾ ਅੰਤਿਮ ਚਲਾਣਾ'' ਦੇ ਨਾਮ ਹੇਠ ਪੰਨਾ 56-57 ਉਪਰ ਆਂਕਿਆ ਹੈ। ਏਸ ਲਾਲਚ ਵਿਚ ਕਿ ਪਾਠਕਾਂ ਨੂੰ ਵਧ ਤੋਂ ਵਧ ਸਾਮਗ੍ਰੀ ਮੁਹਈਆ ਕੀਤੀ ਜਾ ਸਕੇ ਇਹ ਪੂਰੇ ਦਾ ਪੂਰਾ ਪ੍ਰਸੰਗ ਇਥੇ ਫੁਟ ਨੋਟ [4] ਵਾਂਗ ਅੰਕਿਤ ਕੀਤਾ ਜਾ ਰਿਹਾ ਹੈ।

ਭਾਈ ਸੰਤੋਖ ਸਿੰਘ 'ਮਸੰਦਾਂ ਨੂੰ ਦੰਡ' ਪ੍ਰਸੰਗ ਵਿਚ ਬਹੁਤ ਵਿਸਤਾਰ ਨਾਲ ਇਸ ਬਾਰੇ ਲਿਖਿਆ ਹੈ। ਦਸਮ ਗੁਰੂ ਨੇ ਕਿਵੇਂ ਮਸੰਦਾਂ ਨੂੰ ਇਕ ਉਚੇਚੇ ਕਮਰੇ ਵਿਚ ਮਿਲਣ ਲਈ ਸੱਦਿਆ ਤੇ ਫਰਾਸ਼ਾਂ ਨੂੰ ਕਹਿ ਕੇ ਤੰਬੂ ਕਨਾਤ ਤਣਵਾਏ:

*ਕਹਯੋ ਫਾਸ਼ਨ ਕੋ ਤਬੇ।*
*ਤਨਹੁ ਕਨਾਤ ਬਨਾਇ।*
*ਦੂਰ ਦੂਰ ਥਲ ਘੇਰੀਯੇ*
*ਅੰਤਰ ਕੋਇ ਨ ਜਾਇ।।1।। ਚੋਪਈ।।*

Sri Satguru Jagjit Singh Ji eLibrary NamdhariElibrary@gmail.com

*ਬ੍ਰਿੰਦ ਕਰਾਹੇ ਤਹਿੰ ਧਰਿਵਾਏ।*
*ਤੇਲ ਬਿਸਾਲ ਸੰਗ ਭਰਿਵਾਏ।*
*ਬੰਦੁਬਸਤ ਨਰ ਗਨ ਕੌ ਭਯੋ।*
*ਅੰਤਰ ਪ੍ਰਸ਼ਿਨਿ ਕੋ ਨਹਿ ਦਯੋ।।2।।*
*ਈਧਨ ਅਧਿਕ ਮੰਗਾਇ ਧਰਾਏ।*
*ਰਸਰਨਿ ਬ੍ਰਿੰਦ ਭਾਰੁ ਅਨਵਾਏ।।*
*ਇਹ ਨਿਸ ਮਹਿ ਸਭਿ ਕੀਨਿਸਿ ਤਯਾਰੀ।*
*ਉਤ ਮਸੰਦ ਹਰਖਤਿ ਉਰ ਭਾਰੀ।।3।।*
*ਭੋਰ ਹੋਤਿ ਲੇ ਕਰਿ ਸਿਰੁਪਾਉ।*
*ਨਿਜ ਨਿਜ ਸੰਗਤਿ ਬਿਖੈ ਸਿਧਾਉ।।*

*– ਪੰਨਾ 2365*

ਹੁਣ ਪੰਜਾਬ ਕੌਰ ਵੀ ਉਸ ਪਾਸੇ ਆ ਬੈਠੀ ਜਿਧਰ ਸਤਿਗੁਰੂ ਜੀ ਬਿਰਾਜੇ ਹੋਏ ਸਨ। ਦੂਸਰੇ ਪਾਸੇ, ਸਤਿਗੁਰੂ ਨੇ ਸਾਰੇ ਪ੍ਰਬੰਧਾਂ ਨੂੰ ਧਿਆਨ ਨਾਲ ਵਾਚਣ ਬਾਅਦ ਭਰੋਸੇ ਜੋਗ ਵਿਅਕਤੀ ਆਪਣੀ ਸਕੀਮ ਅਨੁਸਾਰ ਤੈਨਾਤ ਕਰ ਦਿੱਤੇ। ਪੰਜਾਬ ਕੌਰ ਦੇ ਨਾਲ ਉਸਦੇ ਦੋ ਭਰੋਸੇ ਜੋਗ ਮਸੰਦ ਭਾਈ ਬਹਿਲੋ ਤੇ ਭਾਈ ਗੁਰਦਾਸ ਵੀ ਜੁੜ ਬੈਠੇ। ਮਾਲੂਮ ਹੁੰਦਾ ਹੈ, ਦਸਮ ਗੁਰੂ ਮਸੰਦਾਂ ਨੂੰ ਜੋ ਵੀ ਦੰਡ ਦੇਣਾ ਚਾਹੁੰਦੇ ਸਨ ਉਹ ਬੀਬੀ ਪੰਜਾਬ ਕੌਰ ਦੇ ਸਾਹਮਣੇ ਦੇਣਾ ਚਾਹੁੰਦੇ ਸੀ ਤਾਂ ਜੁ ਉਸਦੇ ਮਨ ਦਾ ਰੰਜ ਥੋਹੜਾ ਸ਼ਾਤ ਹੋ ਸਕੇ। ਮਸੰਦਾਂ ਨੇ ਬਹੁਤ ਬੇਦਰਦੀ ਨਾਲ ਮਾਤਾ ਪੰਜਾਬ ਕੌਰ ਦੇ ਪਤੀ ਬਾਬਾ ਰਾਮ ਰਾਇ ਨੂੰ ਜੀਊਂਦੇ ਜੀਅ ਸਾੜ ਦਿੱਤਾ ਸੀ। ਮਾਤਾ ਨੇ ਉਹਨਾਂ ਨੂੰ ਬਹੁਤ ਰੋਕਿਆ ਸੀ। ਹਾਲ ਪਾਹਰਿਆ ਕੀਤੀ ਸੀ ਪਰ ਬੇਦਰਦਾਂ ਨੇ ਇਕ ਨਾ ਸੁਣੀ। ਇਹੋ ਕਾਰਨ ਹੈ, ਗੁਰੂ ਸਾਹਿਬ ਉਹਨਾਂ ਨੂੰ ਸਖਤੀ ਨਾਲ ਤੇ ਆਪਣੀ ਸੂਝ ਸਮਝ ਨਾਲ ਇਸ ਤਰ੍ਹਾਂ ਫੜ ਕੇ ਬੰਨ੍ਹ ਰਹੇ ਸਨ ਕਿ ਰੌਲਾ ਵੀ ਨਾ ਪਵੇ ਤੇ ਉਹ ਫੜੇ ਵੀ ਜਾਣ:

ਅਪਰ ਸਨ ਸਵਧਾਨ ਬਨਾਈ।
ਸਗਰੇ ਦਵਾਰਨਿ ਥਾਨ ਟਿਕਾਈ।
ਪਰਦਾ ਕਰਿ ਸਤਿਗੁਰ ਕੇ ਨੇਰੇ।
ਖਿਰੀ ਪੰਜਾਬ ਕੁਇਰ ਤਿਸ ਬੇਰੇ।।7।।
ਭਾਈ ਬਹਿਲੋ ਕੇ ਗੁਰਦਾਸੇ
ਤਾਂਹਿ ਬੁਲਾਇ ਬਿਠਾਯੋ ਪਾਸ।
ਇਸ ਤੇ ਆਦਿ ਜਿਤਿਕ ਅਨੁਸਾਰ।
ਸੋ ਸਗਰੇ ਢਿਗ ਲੀਨਿ ਹਕਾਰੀ।।8।।
ਪਕੜਨਿ ਹੇਤੁ ਬਲੀ ਕੁਛ ਬੀਰ।
ਕਰੇ ਹਕਾਰਨਿ ਰਾਖੇ ਤੀਰ।
ਇੱਤਯਾਦਿਕ ਸਭ ਕਰਿ ਤਕਰਾਈ।
ਜੋ ਮਸੰਦ ਮਹਿੰ ਬਡਿਆਈ।।9।।
ਪਠਿ ਨਰ ਤਿਸਕੋ ਪ੍ਰਥਮ ਬੁਲਾਯੋ।
ਸਿਰੋਪਾਉ ਹਿਤ ਬਾਕ ਸੁਨਾਯੋ।
ਸੁਨਿ ਅਨੰਦ ਕਰਿ ਪਹੁੰਚਯੋ ਜਾਈ।
ਬੈਠੇ ਕਲਗੀਧਰ ਤਿਸ ਠਾਂਈ।।10।।
ਖਿਰਯੋ ਆਨ ਕਰਿ ਨਿਕਟੀ ਜਬੈ।
ਸ਼ਾਰਤ ਕਰੀ ਭਟਨ ਕੋਤਬੈ।
ਗਹਿ ਲੀਨੇ ਸਿਰ ਪਾਗ ਉਤਾਰੀ।
ਕਰ ਪਗ ਤੇ ਜੂੜਯੋ ਦ੍ਰਿੜ ਭਾਰੀ।।11।।
ਤਿਮ ਹੀ ਦੁਤੀ ਮਸੰਦ ਹਕਾਰਾ।
ਕਰ ਪਗ ਜੂੜਿ ਤਿਸੀ ਢਿਗ ਡਾਰੋ
ਨਹਿ ਬੋਲਨ ਦੀਨੋ ਕਹਿ ਤ੍ਰਾਸੋ।
ਕੋਸ੍ਰਠ ਬਿਖੈ ਬਿਠਾਯੋ ਤਾਸ।।12।।

Sri Satguru Jagjit Singh Ji eLibrary NamdhariElibrary@gmail.com

ਪੁਨ ਤੀਸਰ ਕੋ ਲੀਆ ਬੁਲਾਇ।
ਕਰ ਪਰ ਬਾਂਧੇ ਦੇਤਿ ਬਿਠਾਇ।
ਵਹਿਰ ਸਭਿਨਿ ਮਹਿ ਇਮ ਬਿਦਤਾਏ।
'ਦੇਬੋ ਕਰਹਿ ਬ੍ਰਿੰਦ ਸਿਰੁਪਾਏ'।।13।।
ਪਹਿਰਿ ਪਹਿਰਿ ਤਨ ਮਹਿ ਪੜ ਆਛੇ।
ਹਰਖ ਧਰਤਿ ਅੰਦਰ ਕੋ ਗਾਛੇ।
ਇਕ ਦੁਇ ਤ੍ਰੈ ਮਿਲਿ ਨਿਕੜ ਸਿਧਾਏ।
ਪਕਰਹਿ ਅੰਤਰ ਦਇ ਗਿਰਾਏ।।14।।
ਆਵਤਿ ਹੋਤ ਪ੍ਰਵੇਸ਼ੇ ਅਨੇਕ।
ਹੜਿ ਕਰਿਨਿਕੈ ਨਾਂਹਿ ਨ ਏਕ।
ਬਾਂਧਿਬਾਂਧਿ ਕੋਸ਼ਠ ਮਹਿ ਗਰਹਿ।
ਖਰੇ ਨਿਕੜ ਕਯੋ ਹੂੰ ਨਹਿ ੜੇਰਹਿ।।15।।
ਜਬਿ ਗਹਿ ਮੁਸ਼ਕਹਿ ਦੇਤਿ ਗਿਰਾਵਹਿ।
ਤਬਿ ਪਕਰਨਿ ਕੀ ਸੁਧ ਕੋ ਪਾਵਹਿ।
ਜਾਤਿ ਵਹਿਰ ਤੇ ਹਰਖ ਉਦੋਤਿ।
ਅੰਤਰ ਪ੍ਰਵਿਸ਼ਹਿ ਬੰਧਨ ਹੋਤਿ।।16।।
ਜਬਹਿ ਪੰਚਸੇ ਪਕਰੈ ਗਏ।
ਕਛੁ ਸੰਸੈ ਸ਼ੇਖਨ ਕੋ ਭਏ।
ਸਭਿ ਢਿਗ ਪਹੁੰਚੇ ਭੜ ਸਾਵਧਾਨ।
'ਤੂਰਨ ਚਲੀਅਹਿ' ਕਰਤਿ ਬਖਾਨਿ।।17।।
ਘੇਰਿ ਘੇਰਿ ਸਭਿ ਅੰਤਰ ਕਰੇ।
ਰਸਰਨਿ ਸੰਗ ਬੱਧ ਤਹਿ ਤਹਿ ਧਰੇ।
ਕਹੌਂ ਕਹਾਂ ਲਗਿ ਕਥਾ ਅਗੇਰੀ।
ਗਹੇ ਇਕਾਦਸ਼ ਸੋ ਤਿਸ ਬੇਰੀ।।18।।

ਬਹੁ ਕੋਠਨਿ ਮਹਿ ਗਹਿ ਪਾਏ।
ਦਵਾਰ ਕਿਵਾਰਨ ਕੁਲਫ਼ ਲਗਾਏ।[5]

ਜਦੋਂ - ਪੰਜ ਸੌ ਦੇ ਕਰੀਬ ਮਸੰਦ ਫੜ ਲਏ ਗਏ। ਉਧਰੋਂ ਦੁਪਹਿਰ ਹੋ ਗਈ। ਹੁਣ ਕਲਗੀਧਰ ਉਸ ਤੰਬੂ ਵਿਚੋਂ ਉਠੇ। ਪੰਜਾਬ ਕੌਰ ਨੇ ਦੋਹਾਂ ਮਸੰਦਾਂ : ਭਾਈ ਬਹਿਲੋ ਤੇ ਭਾਈ ਗੁਰਦਾਸ ਨੂੰ ਉਸ ਥਾਂ ਤੇ ਰਹਿਣ ਦਾ ਆਦੇਸ਼ ਦਿੱਤਾ ਤੇ ਡੇਰੇ ਆਣਕੇ ਗੁਰੂ ਸਾਹਿਬ ਦੇ ਖਾਣ-ਪੀਣ ਤੇ ਰਹਿਣ-ਠਹਿਰਨ ਦਾ ਇੰਤਜ਼ਾਮ ਕੀਤਾ। ਗੁਰੂ ਸਾਹਿਬ ਦੇ ਆਦੇਸ਼ ਅਨੁਸਾਰ ਤੇਲ ਦੇ ਕੜਾਹੇ ਤਪਣ ਲਗੇ ਤੇ ਗੁਰੂ ਜੀ ਦੇ ਹੁਕਮ ਅਨੁਸਾਰ ਬੂੰਨ ਕੇ ਰਖੇ ਗਏ ਮਸੰਦਾਂ ਨੂੰ ਤਲ ਦਿੱਤਾ ਗਿਆ।

ਦਿਨ ਮੱਧਯਾਲ ਭਯੋ ਗੁਰੂ ਜਾਨਾ।
ਉਠਿ ਕਲਗੀਧਰ ਕੀਨਿ ਪਯਾਨਾ।।19।।
ਸੁਭਟ ਸੈਂਕਰੇ ਤਹਿ ਠਹਿਰਾਏ
ਗਈ ਪੰਜਾਬਕੁਇਰ ਨਿਜ ਥਾਏ।
ਖਾਨ ਪਾਨ ਕਰਿ ਗੁਰ ਬਿਸਰਾਮੈ।
[1]ਜੋਹਜਾ ਮਾਂਹਿ ਬਿਸਦ ਅਭਿਰਾਮੈ।।20।।
ਜਾਮ ਦਿਵਸ਼ ਉਠਿ ਹੁਕਮ ਬਖਾਨਾ।
'ਕਰਹੁ ਪਸੰਦਨ ਤਾੜ ਮਹਾਨਾ।
ਤਬਿ ਪੰਜਾਬ ਕੁਇਰ ਸੋ. ਭਾਖਾ।
'ਨਿਹੁ ਪਲੜਾ ਜਿਮ ਉਰ ਅਭਿਲਾਖਾ।।21।।
ਤਪਨ ਲਗੇ ਤਬਿ ਤੇਲ ਕੜਾਹੇ।
ਲਯਾਇ ਮਸੰਦਨ ਕੋ ਤਿਨ ਪਾਹੇ।
ਕਰਛੇ ਭਰਿ ਭਰਿ ਸਿਰ ਮਹਿ ਪਾਵੈਂ।
ਸੰਕੜਪਰੇ ਅਧਿਕ ਬਿਲਲਾਵੈਂ।।2।।
ਕਿਸਹੂੰ ਪਰਹੁਇ ਬੈਤਨਮਾਰ।

Sri Satguru Jagjit Singh Ji eLibrary NamdhariElibrary@gmail.com

*ਹਨਿਤਿ ਹਨਤਿ ਭੇ ਪ੍ਰਾਨ ਸੰਘਾਰਿ।*
*ਬਡੇ ; ਮਸੰਦ ਬਡੇ ਅਪਰਾਧੀ।*
*ਬਡੀ ਸਜ਼ਾਇ ਪਾਇ ਮ੍ਰਿਤੁ ਲਾਧੀ।।23।।*[6]

ਸਾਰੇ ਇਲਾਕੇ ਵਿਚ ਹਾਹਾਕਾਰ ਮਚ ਗਈ। ਲੋਕ ਤ੍ਰਾਸ ਵੀ ਕਰ ਰਹੇ ਸਨ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਇਨਸਾਫ ਅਗੇ ਨਤਮਸਤਕ ਵੀ ਹੋ ਰਹੇ ਸਨ। ਗੁਰੂ ਜੀ ਦੇ ਇਨਸਾਫ ਪਸੰਦ ਬੋਲ ਲੋਕਾਂ ਵਿਚ ਦਲੇਰੀ ਵੀ ਪੈਦਾ ਕਰ ਰਹੇ ਸੀ ਤੇ ਡਰ ਵੀ। ਲੋਕ ਮਨੋ ਮਨ ਗੁਨਾਹ ਕਰਨ ਤੋਂ ਤੋਬਾ ਕਰ ਰਹੇ ਸਨ। ਗੁਰੂ ਜੀ ਦਾ ਉਦੇਸ਼ ਤਾਂ ਲੋਕਾਂ ਨੂੰ ਸਿੱਧੇ ਰਾਹ ਪਾਉਣ ਦਾ ਸੀ। ਨਾ ਕਿ ਲੋਕਾਂ ਨੂੰ ਡਰਾਉਣਾ ਧਮਕਾਉਣਾ ਸੀ। ਗੁਰੂ ਜੀ ਨੇ ਪੰਜਾਬ ਕੌਰ ਦੇ ਅਨੁਸਾਰ ਧਰਮੀ ਬੰਦਿਆਂ ਨੂੰ ਬੁਲਾਇਆ ਉਹਨਾਂ ਨੂੰ ਮਸੰਦਾਂ ਦੀ ਉਪਾਧੀ ਤੇ ਸ਼ਸ਼ੋਭਿਤ ਕੀਤਾ ਤੇ ਅਗੇ ਤੋਂ ਧਰਮ-ਕਰਮ ਕਰਨ ਦਾ ਆਦੇਸ਼ ਦਿੱਤਾ। ਮੂਲ-ਪਾਠ ਹਾਜ਼ਿਰ ਹੈ

*ਹੁਤੇ ਪੰਜਾਬ ਕੁਵਰ ਅਨੁਸਾਰੀ।*
*ਤਿਨਹੁੰ ਮਸੰਦੀ ਦੇ ਤਿਸ ਬਾਰੀ।*
*ਦੇਸ਼ ਇਦੇਸ਼ਨਿ ਬਿਖੈ ਪਠਾਏ।*
*ਪਹੁੰਚਿ ਜਹਾਂ ਕਹਿ ਗੁਰ ਧਨ ਲਯਾਏ।।31।।*
*ਇਮ ਸਭਿ ਰੀਤਿ ਸੁਧਾਰਨਿ ਕੀਨੀ।*
*ਨਿਸੰਕੰਡ਼ਕ ਤਿਸਕੌਂ ਕਰਿ ਦੀਨੀ।*
*ਮਨਭਾਵਤ ਕਰਿ ਹਰਖਤਿ ਹੋਈ।*
*ਕਾਰ ਕਰਨਿ ਲਾਗੇ ਸਥਿ ਕੋਈ।।32।।*
*ਸੰਦੂਬ ਸਤ ਸਭਿ ਕਰ ਕੋ ਕਰਯੋ।*
*ਮਾਨਵ ਦੁਸ਼ੜ ਨਿਕਾਰਨਿ ਕਰਯੋ।*
*ਚਿਤ ਕੀ ਚਿੰਦਤਾ ਦੂਰ ਬਿਦਾਰੀ।*
*ਪੁਨ ਕਲਗੀਧਰ ਕੀਨਸਿ ਤਯਾਰੀ।।33।।*

ਦੁਸ਼ਤ੍ਰ ਮਸੰਦ ਪ੍ਰਹਾਰ ਸੰਘਾਰੇ
ਅੰਤਰ ਸਤਿਗੁਰ ਬੈਠਿ ਉਚਾਰੇ।।
ਅਬਿਤੁਮ ਭਯੋ ਮਨੋਰਥ ਪੂਰਾ।
ਨਿਰਬਾਹਹੁ ਘਰ ਕਾਰਜ ਰੂਰਾ '।।34।।
ਬਿਨੈ ਪੰਜਾਬ ਕੁਇਰ ਬਹੁ ਕਹੀ।
'ਤੁਮ ਬਿਨ ਕੌ ਕਰਿ ਸਕਿ ਇਮ ਨਹੀ।
ਬਡੇ ਆਪ ਸਦਾ ਸੰਭਾਰਤਿ ਰਹੀਅਹਿ।
ਮੋ ਵਿਧਵਾ ਕੀ ਕਾਰ ਨਿਬਹੀਅਹਿ'।
ਸੁਨਿ ਕਲਗੀਧਰ ਧਰੀਜ ਦੀਨਿ।
'ਨਿਜ ਅਨੁਸਾਰਿ ਸਕਅਲਬਿ ਕੀਨਿ।।36।।
ਜਥਾ ਕਹੇ ਤਿਮ ਕਾਰਜ ਕਰੈਂ।
ਤ੍ਰਾਸ ਲਹੈਂ, ਨਹਿੰ ਬਿੱਪ੍ਰੇ ਧਰੈਂ।
ਕਹਿ ਇਤਯਾਦਿ ਉਠ ਤਿਸ ਕਾਲਾ।
ਸ੍ਰੀ ਗੋਬਿੰਦ ਸਿੰਘ ਬਾਹੁ ਬਿਸਾਲਾ।।37।।
ਤਬਿ ਪੰਜਾਬ ਕੁਵਰ ਕਰ ਬੰਦੇ।
ਬੰਦਨ ਕਰੀ ਚਰਨ ਅਰਬਿੰਦੇ।
ਹੁਇ ਰੁਖ਼ਸਦ ਬਾਹਰ ਕੋ ਆਏ।
ਕਰਯੋ ਕੂਚ ਦੁੰਦਭਿ ਬਜਵਾਏ।।38।।[7]

ਸੰਖੇਪ ਵਿਚ, ਕਿਹਾ ਜਾ ਸਕਦਾ ਹੈ, ਇਹ ਮਹਿਜ਼ ਇਤਫਾਕ ਹੀ ਨਹੀਂ ਸੀ ਕਿ ਮਾਈ ਭਾਗੋ ਨੇ ਸਿੰਘਾਂ ਦੀ ਟੁੱਟੀ ਗੰਢਵਾਈ ਸਗੋਂ ਇਹ ਤਾਂ ਉਸਦੀ ਵਿਰਾਸਤ ਸੀ ਤੇ ਇਸਦੀ ਨੀਹ ਮਾਤਾ ਪੰਜਾਬ ਕੌਰ ਨੇ ਰੱਖੀ ਸੀ। ਮਾਤਾ ਪੰਜਾਬ ਕੌਰ ਸਤਵੇਂ ਪਾਤਸ਼ਾਹ ਦੀ ਨੂੰਹ ਸੀ ਤੇ ਇਸਦੀ ਪ੍ਰੇਰਣਾ ਸਦਕਾ ਹੀ ਇਹਨਾਂ ਦਾ ਪਤੀ ਬਾਬਾ ਰਾਮ ਰਾਇ ਦਸਮ ਗੁਰੂ ਪਾਸ ਗਿਆ ਤੇ ਆਪਣੀ ਭੁੱਲ ਬਖਸ਼ਾਈ ਤੇ "ਵਿਛੜਿਆ ਮੇਲੇ ਪ੍ਰਭੂ" ਦਾ ਬਿਰਦ ਪਾਲਣ

ਵਾਲੇ ਦਸਮ ਗੁਰੂ ਨੇ ਨਾ ਕੇਵਲ ਉਹਨਾਂ ਨੂੰ ਬਖਸ਼ਿਆ ਹੀ ਸਗੋਂ ਉਹਨਾਂ ਨੂੰ ਗਲ ਨਾਲ ਲਾ ਲਿਆ। ਜ਼ਾਹਿਰ ਹੈ, ਮਾਤਾ ਪੰਜਾਬ ਕੌਰ ਗੁਰੂ ਘਰ ਤੋਂ ਵਿਛੜੇ ਪਤੀ ਨੂੰ ਮਿਲਾਉਣ ਦਾ ਸਾਧਨ ਬਣੇਂ। ਇਸਦੇ ਨਾਲ ਇਕ ਹੋਰ ਆਦਰਸ਼ ਵੀ ਦ੍ਰਿੜ ਹੋ ਗਿਆ ''ਵੇਖ ਕੇ ਅਣਡਿੱਠ ਕਰੋ''। ਦਸਮ ਗੁਰੂ ਬਾਣੀ ਦੇ ਪਾਠ-ਬਦਲਣ ਦੇ ਪ੍ਰਭਾਵ ਤੋਂ ਪੂਰੀ ਤਰ੍ਹਾਂ ਸੁਚੇਤ ਸਨ। ਏਸੇ ਕਾਰਣ ਗੁਰੂ-ਪੁੱਤਰ ਅਠਵੇਂ ਤੇ ਨੌਵੇਂ ਗੁਰੂ ਪਾਸ ਨਹੀਂ ਗਏ। ਪਰ ਦਸਮ ਗੁਰੂ ਤਾਂ ਨਵੀ ਉਸਰ ਰਹੀ ਕੌਮ ਵਾਸਤੇ ਆਦਰਸ਼ ਬਣਾ ਰਹੇ ਸਨ। ਸੋ ਬਿਰਦ ਪਾਲਕ ਦਸਮ ਪਿਤਾ ਨੇ ਬਾਬਾ ਰਾਮ ਰਾਇ ਰਾਹੀ ਦੋ ਆਦਰਸ਼ ਸਥਾਪਿਤ ਕਰ ਦਿੱਤੇ। ਭੁੱਲ ਕਰਨ ਵਾਲਿਆਂ ਦੇ ਬਜਰ ਗੁਨਾਹ ਵੀ ਗੁਰੂ ਘਰ ਵਿਚ ਬਖਸ਼ੇ ਜਾ ਸਕਦੇ ਹਨ। ਇਸੇ ਲਈ ਤਾਂ 'ਗੁਰੂ ਬਖਸ਼ਿੰਦ' ਹੈ। ਇਲਾਹੀ ਬਾਣੀ ਸਾਧਾਰਣ ਵਸਤੂ ਨਹੀ ਸੀ। ਉਸਨੂੰ ਬਦਲਾਣ ਦਾ ਕਿਸੇ ਨੂੰ ਵੀ ਅਧਿਕਾਰ ਨਹੀ ਸੀ। ਚਾਹੇ, ਉਹ ਗੁਰੂ-ਪੁੱਤਰ ਹੀ ਕਿਉਂ ਨਾ ਹੋਵੇ। ਇਸੇ ਗੱਲ ਤੇ ਸਤਵੇਂ ਗੁਰੂ ਨੇ ਪਹਿਰਾ ਦਿੱਤਾ। ਦਸਮ ਪਾਤਸ਼ਾਹ ਨੇ ਵੇਖਕੇ ਅਣਡਿੱਠ ਕਰਨ ਦੇ ਆਦਰਸ਼ ਨੂੰ ਦ੍ਰਿੜ ਕਰਵਾਇਆ। ਵਰਨਾ ਉਸਰ ਰਹੀ ਕੌਮ ਵਿਚ ਏਕਤਾ ਵਰਗਾ ਉੱਤਮ ਗੁਣ ਪ੍ਰਫੁਲਿਤ ਨਹੀ ਹੋ ਸਕੇਗਾ। ਨਾਲੇ ''ਖਿਮਾਂ-ਗਰੀਬੀ'' ਦੇ ਗੁਣ ਤਾਂ ਸਿੱਖ ਧਰਮ ਦੀ ਜਿੰਦ ਜਾਨ ਹਨ।

ਮਾਤਾ ਪੰਜਾਬ ਕੌਰ ਇਕ ਹੋਰ ਆਦਰਸ਼ ਦ੍ਰਿੜ ਕਰਾਉਣ ਦੀ ਵੀ ਮਾਧਿਅਮ ਬਣੀ:

ਅਦਲ ਇਹ ਆਖਦਾ ਸੀ, ਆਪਣਾ ਵੀ ਪਾਪੀ ਹੋਵੇ
ਜ਼ਿੰਦਾ ਹੀ ਮਸੰਦਾਂ ਵਾਂਗ ਉਸਨੂੰ ਜਲਾਇਆ ਜਾਵੇ।

ਦਸਮ ਗੁਰੂ ਨਿਆਂਕਾਰ ਸਨ। ਮਸੰਦ-ਪ੍ਰਥਾ ਦੀ ਸਥਾਪਨਾ ਚੌਥੇ ਗੁਰੂ ਰਾਮਦਾਸ ਜੀ ਨੇ ਕੀਤੀ ਸੀ। ਇਹ ਉੱਚੀ ਰਹਿਤ-ਬਹਿਤ ਵਾਲੇ ਗੁਰੂ ਘਰ ਦੇ ਪ੍ਰਚਾਰਕ ਸਨ। ਮਸੰਦ ਸ਼ਬਦ ਦਾ ਮੂਲ 'ਮਸਨਦ' ਹੈ, ਜਿਸਦਾ ਅਰਥ ਹੈ, ਗੱਦੀ ਇਸੇ ਕਰਕੇ ਚੌਥੇ ਗੁਰੂ ਤੋਂ ਲੈ ਕੇ ਦਸਵੇਂ ਗੁਰੂ

Sri Satguru Jagjit Singh Ji eLibrary NamdhariElibrary@gmail.com

ਤਕ ਪੀੜ੍ਹੀ ਦਰ ਪੀੜ੍ਹੀ ਮਸੰਦ-ਪ੍ਰਥਾ ਤੁਰੀ ਰਹੀ ਪਰ ਜਦੋਂ ਮਸੰਦ ਆਪਣੇ ਸਹੀ ਉਦੇਸ਼ ਤੋਂ ਭਟਕ ਗਏ ਤੇ ਬਾਬਾ 'ਰਾਮ ਰਾਇ' ਨੂੰ ਜੀਉਂਦੇ ਜੀਅ ਹੀ ਜਲਾ ਦਿੱਤਾ ਤਾਂ ਇਹ ਉਹਨਾਂ ਦੇ ਭ੍ਰਿਸ਼ਟਾਚਾਰ ਦੀ ਇੰਤਹਾ ਸੀ। ਦਸਮ ਗੁਰੂ ਇਨਸਾਫ਼ ਪਸੰਦ ਸਨ ਤੇ ਏਸੇ ਕਰਕੇ ਆਪਣੇ ਗੁਰੂ ਘਰ ਨਾਲ ਜੁੜੇ ਹੋਏ ਬੰਦੇ ਜਦੋਂ ਸੱਚ ਨਾਲ ਨਾ ਖਲੋਤੇ ਤਾਂ ਦਸਮ ਗੁਰੂ ਨੇ ਉਹਨਾਂ ਨੂੰ ਤੇਲ ਦੇ ਤਪਦੇ ਕੜਾਹਿਆਂ ਵਿਚ ਤਲਵਾ ਦਿੱਤਾ ਪਰ ਇਸਦਾ ਮੂਲ ਕਾਰਣ, ਮਾਤਾ ਪੰਜਾਬ ਕੌਰ ਬਣੀ।

ਸਾਫ਼ ਹੈ, ਮਾਤਾ ਪੰਜਾਬ ਕੌਰ ਗੁਰੂ ਘਰ ਦੀਆਂ ਮੂਲ ਮਾਨਤਾਵਾਂ ਨੂੰ ਪ੍ਰਚਾਰਨ ਤੇ ਪ੍ਰਸਾਰਨ ਦਾ ਸਾਧਨ ਬਣੀ ਰਹੀ। ਆਖਰਕਾਰ ਮਸੰਦ ਡੇਹਰਾਦੂਨ ਦੇ ਆਸ ਪਾਸ ਦੇ ਇਲਾਕਿਆਂ ਦੇ ਵਸਨੀਕ ਹੀ ਸਨ। ਜਦੋਂ ਉਹ ਦੰਡਿਤ ਹੋਏ ਤਾਂ ਇਹਨਾਂ ਇਲਾਕਿਆਂ ਵਿਚ ਵਾਦ-ਅਪਵਾਦ ਵੀ ਪੈਦਾ ਹੋਇਆ ਹੋਵੇਗਾ। ਗੁਰੂ ਘਰ ਬਾਰੇ ਅਨੇਕਾਂ ਤਰਾਂ ਦੇ ਸ਼ੰਕੇ ਵੀ ਪੈਦਾ ਹੋਏ ਹੋਣਗੇ। ਉਸ ਸਥਿਤੀ ਨੂੰ ਸੰਭਾਲਣ ਵਾਲੀ ਮਾਤਾ ਪੰਜਾਬ ਕੌਰ ਹੀ ਸੀ। ਸੰਦੇਹ ਨਹੀਂ, ਦਸਮ ਗੁਰੂ ਨੇ "ਉਦਾਸੀ ਬਾਲੂ ਹਸਨਾ" ਨੂੰ ਥਾਪੀ ਦਿੱਤੀ ਸੀ। 'ਤੇ ਉਹ ਵੀ ਗੁਰੂ ਘਰ ਦਾ ਵੱਡਾ ਪ੍ਰਚਾਰਕ ਬਣਕੇ ਸਾਹਮਣੇ ਆਇਆ। ਉਹ ਮਾਤਾ ਜੀ ਦਾ ਸਹਿਯੋਗੀ ਵੀ ਰਿਹਾ। ਇਸ ਤਰ੍ਹਾਂ ਇਕ ਖਾਸ ਤਰ੍ਹਾਂ ਦੀਆਂ ਸਥਿਤੀਆਂ ਵਿਚ ਗੁਰੂ ਘਰ ਦੇ ਪ੍ਰਚਾਰ ਦਾ ਸੇਹਰਾ ਮਾਤਾ ਪੰਜਾਬ ਕੌਰ ਨੂੰ ਹੈ। ਉਹਨਾਂ ਦੇ ਕਰਕੇ ਹੀ, ਵਿਛੜੇ ਮਿਲ ਗਏ, ਉਹਨਾਂ ਦੇ ਕਰਕੇ ਹੀ ਵਿਪੱਥ ਹੁੰਦੇ ਸਿੱਖ ਦੁਬਾਰਾ ਸਹੀ ਰਸਤੇ 'ਤੇ ਆ ਗਏ।

– ਸ੍ਰ. ਬੂਟਾ ਸਿੰਘ

Sri Satguru Jagjit Singh Ji eLibrary NamdhariElibrary@gmail.com

## ਫੁਟ ਨੋਟ

1 Dr Gopal Singh, History of Sikh People, page 260
2 ਗਿਆਨੀ ਕ੍ਰਿਪਾਲ ਸਿੰਘ, ਗੁਰੂ ਗ੍ਰੰਥ ਸਾਹਿਬ ਜੀ, ਅਮੀਰ ਭੰਡਾਰ, Vol.I , ਪੰਨਾ 124-125
3 ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼, ਪੰਨਾ 196
4 ਗਿਆਨੀ ਈਸ਼ਰ ਸਿੰਘ ਨਾਰਾ, ਜ਼ਫ਼ਰਨਾਮਾ ਸਫ਼ਰਨਾਮਾ, ਸ੍ਰੀ ਰਾਮ ਰਾਇ ਦਾ ਅੰਤਿਮ ਚਲਾਣਾ, ਪੰਨਾ 56-57,

## ਸ੍ਰੀ ਰਾਮ ਰਾਇ ਦਾ ਅੰਤਮ ਚਲਾਣਾ

ਸਤਿਗੁਰੂ ਗੋਬਿੰਦ ਸਿੰਘ ਸਾਹਿਬ ਤੇ ਹੁਣ ਪੂਰਨ ਭਰੋਸਾ ਅਤੇ ਪ੍ਰੇਮ ਪਿਆਰ ਨੂੰ ਪਾਂਦੇ ਹੋਇਆ ਸ੍ਰੀ ਰਾਮ ਰਾਇ ਜਦੋਂ ਵਾਪਸ ਡੇਹਰਾਦੂਨ ਆਏ ਤਾਂ ਜਿਥੋ ਆਪਣੀ ਧਰਮ ਪਤਨੀ (ਸ੍ਰੀ ਪੰਜਾਬ ਕੌਰ) ਨੂੰ ''ਗੁਰੂ ਚਾਚਾ'' ਜੀ ਦਾ ਪਿਆਰ ਕੀਤਾ ਦਸਿਆ ਸੀ, ਨਾਲ ਹੀ-''ਕਰਿ ਅਉਗੁਣ ਪਛੋਤਾਵਣਾ'' ਵਾਕ ਅਨੁਸਾਰ ਮਨ ਹੀ ਮਨ ਵਿਚ ਗੁਰੂ ਨਾਨਕ ਸਾਹਿਬ ਤੋਂ ਖਿਮਾਂ ਚਾਹੁੰਦੇ (ਜੋ ਵਾਕ ਬਦਲਿਆ ਸੀ) ਅਤੇ ਬਹੁਤੇ ਸਮਾਧੀ ਵਿਚ ਲੀਨ ਰਿਹਾ ਕਰਦੇ ਸਨ। ਜਿਸ ਤੋਂ ਕਿਸੇ ਆਪਣੇ ਪਰਾਏ ਨਾਲ ਵੀ ਥੋੜਾ ਬੋਲਦੇ ਅਤੇ ਵੈਰਾਗ ਨਾਲ ਭਰੇ ਰਹਿੰਦੇ ਸਨ।

ਅਜੇ ਆਪ ਜੀ ਨੂੰ ਡੇਰਾਦੂਨ ਆਇ ਹੋਇਆ ਥੋੜੇ ਦਿਨ ਬੀਤੇ ਸਨ ਕਿ ਵਧੇਰੇ ਇਕਾਗਰ ਚਿੱਤ ਬੈਠੇ ਹੋਇਆ - ਸਮਾਧੀ ਵਿਚ ਪ੍ਰਤੀਤ ਹੋਇਆ ਜੋ ਇਨ੍ਹਾਂ ਦਾ ਇਕ ਬਹੁਤ ਪ੍ਰੇਮੀ ਸਿਖ ਕਿਸੇ ਮੁਸੀਬਤ ਵਿਚ ਫਸਿਆ ਹੋਇਆ ਤੇ ਸਹਾਇਤਾ ਹਿਤ ਯਾਦ ਕਰ ਰਿਹਾ ਹੈ। ਸ਼ਕਤੀਵਾਨ ਸਨ ਤੇ ਆਤਮਾ ਕਰਕੇ ਜਾ ਕੇ ਸਹਾਇਤਾ ਕਰਨੀ ਜਾਂ ਸਮਾਧੀ ਲਾ ਸਿਮਰਨ ਰਾਹੀ ਸੱਤਾ ਦੇਣੀ ਸੀ। ਇਨ੍ਹਾਂ ਨੇ ਆਪਣੀ ਪਤਨੀ 'ਪੰਜਾਬ

Sri Satguru Jagjit Singh Ji eLibrary NamdhariElibrary@gmail.com

ਕੌਰ' ਨੂੰ ਸਭ ਕੁਝ ਦੱਸ ਦਿੱਤਾ ਕਿ 7 ਦਿਨਾਂ ਤੀਕ ਸਾਡੇ ਕਮਰੇ ਦਾ ਕਿਸੇ ਨੇ ਖੜਾਕ ਨਹੀ ਕਰਨਾ, ਨਾ ਹੀ ਖੋਹਲਣਾ ਤੇ ਨਾ ਹੀ ਖੋਹਲ ਕੇ ਸਾਡੇ ਸਰੀਰ ਨੂੰ ਹਿਲਾਣਾਂ ਹੈ। ਆਪ ਨੇ ਐਸਾ ਕਿਹਾ ਤੇ ਦਸਮ ਦਵਾਰ ਪ੍ਰਾਨ ਚੜ੍ਹਾ ਕੇ ਸਮਾਧੀ ਲੀਨ ਹੋਇ ਬੈਠ ਗਏ।

ਹੁਣ ਦੋਖੀ ਮਸੰਦਾਂ ਨੂੰ ਇਹ ਮੌਕਾ ਚੰਗਾ ਬਣਿਆ ਦਿਸਿਆ ਸੀ ਕਿ ਜਿਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਤੇ ਰਾਮ ਰਾਇ ਜੀ ਦੀ ਮਿਤ੍ਰਤਾ ਪਸੰਦ ਨਹੀ ਸੀ। ਇਹਨ੍ਹਾਂ ਨੇ ਗੁਰੂ ਰਾਮ ਰਾਇ ਨੂੰ ਮੁਕਾ ਦੇਣਾ ਚਾਹਿਆ। ਐਸਾ ਇਸ ਵਾਸਤੇ ਕਿ "ਔਰੰਗਜ਼ੇਬ" ਵਲੋਂ ਸ੍ਰੀ ਰਾਮ ਰਾਇ ਦੇ ਨਾਮ ਦੀ ਬੇ-ਸ਼ੁਮਾਰ ਜਾਗੀਰ ਲਈ ਦੀਆਂ ਇਹ ਛੇਤੀ ਵੰਡੀਆਂ ਪਾ ਸਕਣ। ਕਿਉਂਕਿ ਮਾਤਾ ਪੰਜਾਬ ਕੌਰ ਦੀ ਉਹਨਾਂ ਨੂੰ ਕੋਈ ਪ੍ਰਵਾਹ ਨਹੀ ਸੀ, ਨਾ ਰਾਮ ਰਾਇ ਜੀ ਦੀ ਕੋਈ ਸੰਤਾਨ ਸੀ।

ਮਸੰਦਾਂ ਦੀ ਇਸ ਕਰਤੂਤ ਤੋਂ ਮਾਤਾ ਪੰਜਾਬ ਕੌਰ ਸਖ਼ਤ ਦੁਖੀ ਸਨ ਕਿ ਇਨ੍ਹਾਂ ਦੀ ਕਹੀ ਗੱਲ ਇਕ ਨਾ ਮੰਨੀ ਗਈ ਤੇ ਸੱਤ ਦਿਨ ਪੂਰੇ ਵੀ ਨਹੀਂ ਹੋਣ ਦਿਤੇ ਸਨ। ਮਸੰਦਾਂ ਵਲੋਂ ਇਹ ਘੋਰ ਅਤਿਆਚਾਰ ਸੀ ਜੋ ਲਾਲਚ ਵੱਸ ਆਪਣੇ ਗੁਰੂ ਨੂੰ ਜਿਊਂਦੇ ਸਾੜ ਦਿਤਾ ਸੀ। ਮਾਤਾ ਪੰਜਾਬ ਕੌਰ ਜੀ ਨੇ ਇਹ ਸਾਰੀ ਦਰਦ ਭਰੀ ਕਹਾਣੀ ਗੁਰੂ ਗੋਬਿੰਦ ਸਿੰਘ ਪਾਸ ਲਿਖ ਭੇਜੀ। ਗੁਰੂ ਸਾਹਿਬ ਤੜਪ ਉਠੇ ਤੇ ਸਹਿਣਾਂ ਵੀ ਮੁਸ਼ਕਲ ਸੀ ਕਿ ਮਸੰਦਾਂ ਦੀ ਖੋਟੀ ਨੀਯਤ ਨੂੰ ਪਹਿਲੇ ਹੀ ਪਰਖ ਲਿਆ ਤੇ ਭੂਤਨੀ ਸੰਗਤ ਦਸਿਆ ਸੀ। ਇਨ੍ਹਾਂ ਵਲੋ ਕੀਤੀ ਇਸ ਕਰਤੂਤ ਨੇ ਗੁਰੂ ਜੀ ਨੂੰ ਤੜਪਾ ਦਿਤਾ ਸੀ। ਫਿਰ ਗੁਰੂ ਜੀ ਤੇਹਰਵੀ ਨੂੰ ਪਰਚਾਉਣੀ ਦੇ ਵਾਸਤੇ ਵੀ ਜਾਣਾ ਸੀ, ਆਪਦੇ ਕੁਝ ਚੋਣਵੇਂ ਸੂਰਬੀਰਾਂ ਸਣੇ ਡੇਹਰਾਦੂਨ ਆ ਕੇ ਸਾਰਾ ਹਾਲ ਸੁਣਿਆ।

ਇਸ ਦਿਨ ਸ੍ਰੀ ਰਾਮ ਰਾਇ ਦੇ ਹੋਰ ਵੀ ਬਹੁਤ ਪਿਆਰੇ ਆਏ ਹੋਏ ਸਨ, ਬਹੁਤ ਭਾਰੀ ਇਕੱਠ ਸੀ, ਤੇ ਸਾਰਿਆਂ ਤੋਂ ਪਹਿਲੇ ਰਸਮ

Sri Satguru Jagjit Singh Ji eLibrary NamdhariElibrary@gmail.com

(ਸਿਰਬੰਨਣ) ਬਸੱਤ੍ਰਾਂ ਤੇ ਨਕਦੀ ਦੇ ਰੂਪ ਦਾ ਗੁਰੂ ਸਾਹਿਬ ਵਲੋਂ ਮਾਤਾ ਪੰਜਾਬ ਕੌਰ ਤੇ ਦੋਹਾਂ ਦੂਜੀਆਂ ਨੂੰ ਦਿਤਾ ਗਿਆ। ਫਿਰ ਹੋਰ ਸਿੱਖ ਸੰਗਤ ਨੇ ਰੁਪਏ ਅਰਪਨ ਕੀਤੇ। ਗੁਰੂ ਸਾਹਿਬ ਵਲੋਂ ਸਾਰਿਆਂ ਦੇ ਸਾਹਮਣੇ ਸ੍ਰੀ ਪੰਜਾਬ ਕੌਰ ਆਦਿਕ ਦਾ ਹੌਸਲਾ ਵਧਾਇਆ ਤੇ ਅਪਣੀ ਹਮਦਰਦੀ ਨੂੰ ਪਰਗਟਾਇਆ ਗਿਆ। ਜੋ ਕੋਈ ਇਹਨਾਂ ਨੂੰ ਹੁਣ ਬੇਸਹਾਰੀਆਂ ਤੇ ਇਕੱਲੀਆਂ ਵਿਧਵਾਵਾਂ ਵਿਚਾਰੀਆਂ ਨਾ ਜਾਣਨ। ਫਿਰ ਗੁਰੂ ਸਾਹਿਬ ਨੇ ਇਥੋਂ ਦੇ ਪਹਿਲੇ ਨਿਵਾਸੀ ਤੇ ਡੇਰੇਦਾਰ (ਬਾਲੂ ਹਸਨਾਂ ਜੀ ਉਦਾਸੀ) ਨੂੰ ਸਿਰੋਪਾਓ ਮਹੰਤੀ ਦਾ ਬਖ਼ਸ਼ਿਆ ਅਤੇ ਨੂੰਹਾਂ ਤੁਲ (ਨੇੜੇ ਦਾ ਰਿਸ਼ਤਾ ਸੀ) ਪੰਜਾਬ ਕੌਰ ਆਦਿਕ ਦੀ ਨਿਗਰਾਨੀ ਅਤੇ ਸੇਵਾ ਸੰਭਾਲ ਦੀ ਤਾਕੀਦ ਕੀਤੀ।

ਹੁਣ ਗੁਰੂ ਸਾਹਿਬ ਨੇ ਆਪਣੇ ਮਿਥੇ ਵਿਚਾਰ ਮੁਤਾਬਕ ( - ਇਕ ਖਾਸ ਕਮਰੇ ਵਿਚ) ਸਾਰੇ ਦੋਖੀ ਮਸੰਦਾਂ ਨੂੰ ਬੁਲਾਇਆ। ਜਿਨ੍ਹਾਂ ਨੇ ਜਾਣਿਆ ਕਿ ਬਾਲੂ ਹਸਨਾਂ ਜੀ ਵਾਗੂੰ ਇਹਨਾਂ ਤਾਂਈ ਵੀ ਸਿਰੋ-ਪਾਉ ਹੀ ਮਿਲਣਗੇ। ਪਰ ਗੁਰੂ ਸਾਹਿਬ ਨੇ ਕਮਰਾ ਬੰਦ ਕਰਾ ਦਿਤਾ ਅਤੇ ਮਾਤਾ ਪੰਜਾਬ ਕੌਰ ਦੇ ਦੱਸੇ ਮੁਤਾਬਕ ਉਨ੍ਹਾਂ ਵਿਚੋਂ ਬਹੁਤ ਵਡੇ ਪਾਪੀ ਹਤਿਆਰੇ ਘਾਘਾਂ ਤੇ ਦੋਖੀਆਂ ਨੂੰ ਉਸੇ ਤਰ੍ਹਾਂ ਜਿੰਦੇ ਸੜਵਾ ਦਿਤਾ ਜਿਵੇਂ ਇਨ੍ਹਾਂ ਨੇ ਆਪਣੇ ਗੁਰੂ ਨੂੰ ਜਿੰਦੇ ਸਾੜਿਆ ਸੀ, ਤੇ ਥੋੜੇ ਗੁਨਾਹਗਾਰਾਂ ਨੂੰ ਥੋੜੀ ਸਜ਼ਾ ਦੇ ਕੇ ਛਡਵਾ ਦਿਤਾ।

''ਸਤਿਗੁਰੂ ਸਮਰਥ''

''ਸਤਿਗੁਰੂ ਸਮ੍ਰੱਥ ਹੈ'' ਗੁਰੂ ਸਾਹਿਬ ਨੇ ਜਿਥੇ ਇਸ ਗਲ ਨੂੰ ਅਜ ਪ੍ਰਗਟਾਇਆ ਅਤੇ ਉਥੇ ਖੁਦ ਨੂੰ ਪ੍ਰੱਤਖ ਦਾ ਧਰਮ ਰਾਜਾ ਹੋ ਕੇ ਦਰਸਾਇਆ ਸੀ। ਐਸਾ ਧਰਮ ਨਿਆਏ ਕਰਨਾ ਹੀ ਯੋਗ ਸੀ। ਫਿਰ ਇਸ ਕੀਤੇ ਇਨਸਾਫ ਨੇ ਜਿਥੇ ਸਮੂਹ ਲੋਕਾਂ ਤੇ ਰਾਮ ਰਾਏ ਜੀ ਦੇ ਸ਼ਰਧਾਲੂਆਂ ਦਾ ਦਿਲ ਜਿਤ ਲਿਆ ਸੀ ਉਥੇ ਅਗੇ ਵਾਸਤੇ ਵੀ ਪੰਜਾਬ

Sri Satguru Jagjit Singh Ji eLibrary NamdhariElibrary@gmail.com

ਕੌਰ ਵਲ ਟੇਢੀ ਅੱਖ ਵੇਖਣ ਵਾਲਿਆਂ ਦੇ ਮਨ ਵਿਚ ਭੈ ਬਿਠਾ ਦਿਤਾ ਸੀ। ਐਸਾ ਕੁਝ ਕਰਨ ਪਿਛੋਂ ਥੋੜੇ ਦਿਨ ਹੋਰ ਡੇਹਰਾਦੂਨ ਰਹੇ। ਫਿਰ ਚਾਲੇ ਪਾਏ ਤੇ ਰਾਹ ਵਿਚ ਕਈ ਥਾਂ ਟਿਕਦੇ ਜਗਾਧਰੀ ਤੋਂ ਹੁੰਦੇ ਹੋਏ ਕਪਾਲ ਮੋਚਨ ਦਾ ਭਾਰੀ ਮੇਲਾ ਨੂੰ ਪਧਾਰੇ।

5 ਭਾਈ ਸੰਤੋਖ ਸਿੰਘ, ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ 2365 – 66

6 ਭਾਈ ਸੰਤੋਖ ਸਿੰਘ, ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ 2366

7 ਭਾਈ ਸੰਤੋਖ ਸਿੰਘ, ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ 2366

Sri Satguru Jagjit Singh Ji eLibrary NamdhariElibrary@gmail.com

# ਸ਼ਹੀਦ ਅਨੂਪ ਕੌਰ

ਗੁਰੂ ਨਾਨਕ ਦੇਵ ਜੀ ਦੀ ਗੁਰਮਤ ਅਨੁਸਾਰ ਚਲਾਈ ਸਿੱਖ ਲੋਕ ਲਹਿਰ ਨੇ ਜਿਥੇ ਅਧਿਆਤਮਕ ਖੇਤਰ ਵਿਚ ਜਨ ਸਧਾਰਨ ਨੂੰ ਠੀਕ ਤੇ ਨਰੋਈ ਸੇਧ ਦਿੱਤੀ ਉਥੇ ਜੀਵਨ ਦੀਆਂ ਹੋਰ ਸਾਰੀਆਂ ਪਗਡੰਡੀਆਂ ਤੇ ਵੀ ਇਨਕਲਾਬੀ ਵਿਚਾਰਧਾਰਾ ਤੇ ਨਵੇਂ ਆਦਰਸ਼ਾਂ ਦੇ ਪਥ ਦਰਸ਼ਨ ਕੀਤਾ। ਇਸ ਨਰੋਈ ਸ਼ਕਤੀ ਦੇਣ ਵਾਲੀ ਸੋਚ ਸਦਕਾ ਹੀ ਲੋਕਾਂ ਦੀ ਰਾਜਸੀ ਜਾਗ੍ਰਤੀ ਕਾਰਨ ਜਿਥੇ ਰਾਜ ਭਾਗ ਦੇ ਮਾਲਕ ਬਣੇ ਰਾਜਿਆਂ ਤੇ ਚੌਧਰੀਆਂ ਦੇ ਰਾਜ ਸਿੰਘਾਸਨ ਡੋਲਣ ਲੱਗ ਪਏ ਉਥੇ ਸਮਾਜਿਕ ਖੇਤਰ ਵਿਚ ਲੋਕਾਂ ਨੂੰ ਕੁਰਾਹੇ ਪਾਉਣ ਵਾਲਿਆਂ ਨੂੰ ਵੀ ਲੋਕਾਂ ਨੇ ਚੁਨੌਤੀ ਦੇਣੀ ਸ਼ੁਰੂ ਕਰ ਦਿੱਤੀ। ਗੁਰਮਤ ਨੇ ਅਜਿਹਾ ਗਿਆਨ ਦਾ ਚਾਨਣ ਫੈਲਾਇਆ ਕਿ ਸਮਾਜ ਦੀਆਂ ਝੋਟੂ ਸ਼ਰੇਣੀਆਂ ਦੇ ਪਾਖੰਡ, ਪ੍ਰਚਲਤ ਕੀਤੀਆਂ ਗਲਤ ਕੀਮਤਾਂ ਤੇ ਕੂੜ ਕੁਸਤ ਦਾ ਵੀ ਭਾਂਡਾ ਭੱਜਣ ਲੱਗ ਪਿਆ। ਸਮਾਜਕ ਖੇਤਰ ਵਿਚ ਜਿਥੇ ਹੋਰ ਬਹੁਤ ਸਾਰੀਆਂ ਨਰੋਈਆਂ ਕੀਮਤਾਂ ਸਾਹਮਣੇ ਆਈਆਂ, ਉਹਨਾਂ ਵਿਚੋਂ ਇਕ ਮਹਤੱਵਪੂਰਨ ਸਮਾਜਕ ਇਨਕਲਾਬ ਨਾਰੀ ਜਗਤ ਦੇ ਜੀਵਨ ਵਿਚ ਵੀ ਆ ਗਿਆ। ਸਾਡੇ ਪੁਰਾਣੇ ਸਭਿਆਚਾਰ ਵਿੱਚ ਕਦੇ ਨਾਰੀ ਦਾ ਬੇਹੱਦ ਸਤਿਕਾਰ ਸੀ ਪਰ ਫਿਰ ਮਰਦ ਪ੍ਰਧਾਨ ਸਮਾਜ ਵਿਚ ਨਾਰੀ ਨੂੰ ਇਤਨਾ ਬਦਨਾਮ ਕੀਤਾ ਗਿਆ, ਉਹਨੂੰ ਕਮਜ਼ੋਰ ਤੇ ਅਬਲਾ ਬਣਾਕੇ ਹਰ ਸਮੇਂ ਮਰਦ ਦੇ ਅਧੀਨ ਕਰ ਦਿੱਤਾ ਗਿਆ। ਮਰਦ ਭਾਂਵੇ ਪਿਤਾ ਹੋਵੇ, ਭਰਾ, ਪਤੀ ਜਾਂ ਪੁੱਤਰ ਨਾਰੀ ਨੂੰ ਇਹ ਹੀ ਕਿਹਾ ਗਿਆ ਕਿ ਤੂੰ ਮਰਦ ਦੀ ਅਧੀਨਗੀ ਵਿਚ ਹੀ ਜੀਵਨ ਗੁਜ਼ਾਰਨਾ ਹੈ ਕਿਉਂਕਿ ਤੂੰ ਮਰਦ ਦੇ ਬਰਾਬਰ ਨਹੀਂ ਕਮਜ਼ੋਰ

ਤੇ ਨਿਰਬਲ ਹੈਂ। ਗੁਰੂ ਨਾਨਕ ਨੇ ਪਹਿਲਾਂ ਇਹ ਵਿਚਾਰ ਲੋਕਾਂ ਸਾਹਮਣੇ ਦਲੀਲਾਂ ਨਾਲ ਪ੍ਰਚਾਰਿਆ ਕਿ ਨਾਰੀ ਮਹਾਨ ਹੈ ਇਹ ਸਧਾਰਨ ਮਨੁੱਖਾਂ, ਰਾਜਿਆਂ ਤੇ ਗੁਰੂਆਂ, ਪੀਰਾਂ ਤੇ ਮਹਾਨ ਆਤਮਕ ਸ਼ਕਤੀ ਵਾਲਿਆਂ ਨੂੰ ਜਨਮ ਦੇਣ ਵਾਲੀ ਹੈ। ਪਹਿਲਾਂ ਇਸਤ੍ਰੀ ਜਾਤੀ ਦਾ ਸਤਿਕਾਰ ਸਥਾਪਤ ਕੀਤਾ, ਫਿਰ ਮਰਦ ਦੇ ਬਰਾਬਰ ਜੀਵਨ ਦੀ ਗੱਡੀ ਦੇ ਦੋ ਬਰਾਬਰ ਦੇ ਪਹੀਏ ਸਮਝਾਕੇ ਬਰਾਬਰ ਪੱਧਰ ਤੇ ਲੈ ਆਂਦਾ। ਆਪਣੇ ਦੀਵਾਨਾਂ ਤੇ ਇੱਕਠਾ ਵਿਚ ਮਰਦ ਦੇ ਬਰਾਬਰ ਸੰਗਤ ਵਿਚ ਸਥਾਨ ਦਿੱਤਾ। ਘੁੰਡ ਦੀ ਰਸਮ ਖਤਮ ਕਰਾਈ। ਵਿਧਵਾ ਵਿਆਹ ਦੀ ਵਿਚਾਰ ਨੂੰ ਇਹ ਕਹਿਕੇ ਪ੍ਰਚਾਰਿਆ ਕਿ ਪਤੀ ਦੀ ਮੌਤ ਪਿਛੋਂ ਕਿਸੇ ਨਾਰੀ ਦੇ ਜੀਵਨ ਵਿਚ ਸਦਾ ਲਈ ਸੋਗ ਤੇ ਦੁਖ ਕਿਉਂ ਭਰਿਆ ਜਾਏ। ਉਸਦੇ ਜੀਵਨ ਵਿਚ ਪ੍ਰਨਰ ਖੇੜਾ ਲਿਆਉਣ ਲਈ ਸਮਾਜ ਨੂੰ ਖੁਲ੍ਹ ਦੇਣੀ ਚਾਹੀਦੀ ਹੈ। ਦਸਾਂ ਨਾਨਕ ਜੋਤਾਂ ਨੇ ਇਸਤ੍ਰੀ ਜਾਤੀ ਦਾ ਸਮਾਜ ਵਿਚ ਯੋਗ ਸਥਾਨ ਸਥਾਪਤ ਕਰਨ ਤੇ ਜ਼ੋਰ ਦਿੱਤਾ। ਜਿਸਦਾ ਪ੍ਰਗਟ ਅਸਰ ਗੁਰੂ ਕਾਲ ਵਿਚ ਹੀ ਸਾਹਮਣੇ ਆਉਣ ਲੱਗ ਪਿਆ।

ਅਸੀਂ ਇਤਿਹਾਸ ਦੇ ਪੱਤਰੇ ਖੋਲ੍ਹ ਕੇ ਵੇਖਦੇ ਹਾਂ ਤਾਂ ਉਸ ਵਿਚੋਂ ਅਨੇਕਾਂ ਅਜਿਹੀਆਂ ਨਾਰੀਆਂ ਦਾ ਜ਼ਿਕਰ ਵੇਖਦੇ ਹਾਂ ਜਿਹਨਾਂ ਨੇ ਗੁਰਮਤ ਦੀ ਗੁੜਤੀ ਲੈ ਕੇ ਅਸੰਭਵ ਨੂੰ ਸੰਭਵ ਬਣਾ ਦਿੱਤਾ। ਅਨਹੋਣੀਆਂ ਜਾਪਦੀਆਂ ਗੱਲਾਂ ਨੂੰ ਹੋਣੀ ਬਣਾ ਕੇ ਰੱਖ ਦਿਤਾ। ਉਹ ਕਾਰਨਾਮੇ ਤੇ ਘਟਨਾਵਾਂ ਸਾਡੇ ਇਤਿਹਾਸਕ ਨਾਰੀ ਪਾਤਰਾਂ ਨੇ ਕਰਕੇ ਦਿਖਾਏ। ਜਿਹੜੇ ਕਿ ਕੋਈ ਟਾਂਵਾਂ ਟਾਂਵਾਂ ਮਰਦ ਹੀ ਕਰ ਸਕਦਾ ਸੀ। ਜਿਸਤਰ੍ਹਾਂ ਸਾਡੀ ਮਰਦ ਜਾਤੀ ਨੇ ਚਰਖੜੀਆਂ ਤੇ ਚੜ੍ਹਕੇ, ਖੋਪਰੀਆਂ ਉਤਰਵਾ ਕੇ ਤੇ ਬੰਦ ਬੰਦ ਕਟਵਾਕੇ ਆਪਣੇ ਧਰਮ ਵਿਸ਼ਵਾਸ਼ ਤੇ ਸਿੱਖੀ ਜੀਵਨ ਲਈ ਆਪਣੇ ਬਲੀਦਾਨ ਦਿੱਤੇ। ਉਥੇ ਸਿੱਖ ਇਸਤਰੀਆਂ ਨੇ ਵੀ ਆਪਣੀਆਂ ਅੱਖਾਂ ਦੇ ਸਾਹਮਣੇ ਆਪਣੇ ਬੱਚਿਆਂ ਨੂੰ ਜ਼ਾਲਮਾਂ ਹੱਥੀ ਨੇਜ਼ਿਆਂ ਤੇ ਟੰਗਦੇ ਵੇਖਿਆ

Sri Satguru Jagjit Singh Ji eLibrary NamdhariElibrary@gmail.com

ਤੇ ਆਪਣ ਬੱਚਿਆਂ ਦੇ ਟੁਕੜੇ ਟੁਕੜੇ ਕਟਵਾ ਕੇ ਤੇ ਫਿਰ ਹਾਰਾਂ ਵਾਂਗ ਪਰੋ ਕੇ ਗਲਾਂ ਵਿਚ ਲਟਕਵਾਏ ਪਰ ਸਿੱਖੀ ਸਿਦਕ ਨਹੀਂ ਛਡਿਆ। ਕੁਦਰਤ ਦੇ ਮਾਲਕ ਕਾਦਰ ਦਾ ਭਾਣਾ ਮਿੱਠਾ ਕਰਕੇ ਮੰਨਿਆ। ਪਿਛਲੀਆਂ ਤਿੰਨ ਚਾਰ ਸਦੀਆਂ ਵਿਚ ਅਨੇਕਾਂ ਸਿਖਾਂ ਤੇ ਗੈਰ ਸਿੱਖ ਇਤਿਹਾਸਕਾਰਾਂ ਨੇ ਸਿੱਖ ਇਤਿਹਾਸ ਬਾਰੇ ਕਾਫੀ ਕੁਝ ਲਿਖਿਆ. ਹੈ। ਸਿੱਖ ਵਿਰੋਧੀ ਲੇਖਕਾਂ ਨੇ ਸਿੱਖਾਂ ਤੇ ਭਾਂਵੇ ਕਈ ਗਲਤ ਊਜਾਂ ਲਾਈਆਂ ਨੇ ਪਰ ਸਾਡੇ ਉਹ ਵਿਰੋਧੀ ਇਤਿਹਾਸਕਾਰ ਲੇਖਕ ਸਾਡੀ ਕਿਸੇ ਇਕ ਨਾਰੀ ਦਾ ਨਾਂਅ ਨਹੀਂ ਦੱਸ ਸਕੇ ਜਿਸ ਨੇ ਆਪਣੀ ਜਾਂ ਆਪਣੇ ਬੱਚੇ ਦੀ ਜਾਨ ਬਖਸ਼ੀ ਲਈ ਸਿੱਖੀ ਦੇ ਵੈਰੀਆਂ ਅੱਗੇ ਹਾਰ ਮੰਨੀ ਹੋਵੇ ਜਾਂ ਜੀਵਨ ਬਚਾਉਣ ਲਈ ਧਰਮ ਵਿਸ਼ਵਾਸ਼ ਬਦਲਿਆ ਹੋਵੇ। ਇਹ ਸਿੱਖ ਲੋਕ ਲਹਿਰ ਵਿਚ ਸ਼ਾਮਲ ਹੋ ਚੁੱਕੀ ਨਾਰੀ ਦਾ ਸੁਨਹਿਰੀ ਇਤਿਹਾਸ ਹੈ। ਸਿੱਖ ਨਾਰੀ ਨੇ ਇਹ ਸਾਬਤ ਕੀਤਾ ਹੈ ਕਿ ਉਹ ਸ਼ਹੀਦ ਹੋ ਸੱਕਦੀ ਹੈ। ਧਰਮ ਦੀ ਸ਼ਮਾਂ ਤੋਂ ਕੁਰਬਾਨ ਹੋ ਸਕਦੀ ਹੈ ਪਰ ਉਹ ਆਪਣਾ ਧਰਮ ਤੇ ਈਮਾਨ ਛੱਡ ਨਹੀਂ ਸੱਕਦੀ। ਮਾਈ ਭਾਗੋ ਦੇ ਗੁਰੂ ਗੋਬਿੰਦ ਸਿੰਘ ਦੇ ਜੀਵਨ ਕਾਲ ਵਿਚ ਹੀ ਆਨੰਦਪੁਰ ਤੋਂ ਬੇਦਾਵਾ ਲਿਖ ਕੇ ਦੇ ਆਉਣ ਵਾਲਿਆਂ ਨੂੰ ਨਾ ਕੇਵਲ ਵਾਪਸ ਮੁੜ ਕੇ ਗੁਰੂ ਜੀ ਦੀ ਸ਼ਰਨ ਜਾਕੇ ਗੁਰੂ ਘਰ ਦੇ ਵਿਰੋਧੀਆਂ ਨਾਲ ਟੱਕਰ ਲੈਣ ਲਈ ਤਿਆਰ ਹੀ ਕਰ ਲਿਆ ਸਗੋਂ ਆਪ ਸ਼ਸਤਰਧਾਰੀ ਹੋ ਕੇ ਤੇ ਘੋੜ ਸਵਾਰ ਬਣਕੇ ਜਰਨੈਲ ਦੇ ਰੂਪ ਵਿਚ ਮਰਦਾ ਦੀ ਅਗਵਾਈ ਕਰ ਦਿਆਂ ਖਿਦਰਾਣੇ ਦੀ ਢਾਬ ਦੀ ਜੰਗ ਵਿਚ ਯੁਧ ਕਰਕੇ ਇਹ ਸਾਬਤ ਕਰ ਦਿੱਤਾ ਕਿ ਸਿਖ ਲੋਕ ਲਹਿਰ ਵਿਚ ਸ਼ਾਮਲ ਸਭ ਨਰ ਨਾਰੀਆਂ ਆਪਣੇ ਧਰਮ ਵਿਸ਼ਵਾਸ ਲਈ ਲੜ ਸਕਦੀਆਂ ਹਨ ਤੇ ਜਦ ਵੀ ਕੋਈ ਮੁਸ਼ਕਲ.ਆ ਬਣੇ ਜਾਂ ਸੰਕਟ ਖੜਾ ਹੋ ਜਾਏ ਤਾਂ ਉਹ ਬਲੀਦਾਨ ਦੇਣ ਤੋਂ ਵੀ ਪਿਛੇ ਨਹੀਂ ਹੱਟਦੇ। ਇਸਤਰ੍ਹਾਂ ਆਪਣੇ ਜਤ ਸਤ ਤੇ ਧਰਮ ਇਮਾਨ ਦੀ ਖਾਤਰ ਸ਼ਹੀਦ ਹੋਣ ਵਾਲਿਆਂ

ਵਿਚੋਂ ਇਕ ਉੱਚ ਆਤਮਾ ਅਨੂਪ ਕੌਰ ਵੀ ਸੀ ਜਿਸਨੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਖੰਡੇ ਬਾਟੇ ਦਾ ਅੰਮ੍ਰਿਤਪਾਨ ਕਰਕੇ ਕਈ ਯੁੱਧ ਲੜੇ। ਅਤੇ ਜੇ ਕਰ ਅਖੀਰ ਤੇ ਸੰਕਟ ਕਾਲ ਵਿਚ ਆਪਾ ਵਾਰਨਾਂ ਪਿਆ ਤਾਂ ਉਹ ਵੀ ਕੁਰਬਾਨ ਕਰ ਗਈ। ਸਿਖ ਇਤਿਹਾਸ ਦੀ ਇਸ ਸਖਸ਼ੀਅਤ ਅਨੂਪ ਕੌਰ ਨੂੰ ਸਾਡੇ ਵਿਦਵਾਨ ਲੇਖਕਾਂ ਤੇ ਇਤਿਹਾਸਕਾਰਾਂ ਨੇ ਨਾ ਕੇਵਲ ਸ਼ਹੀਦ ਆਖਿਆ ਸਗੋਂ ਇਸਨੂੰ ਸ਼ਹੀਦ ਤੇ ਸਤੀ ਦੋ ਉਪਾਧੀਆਂ ਨਾਲ ਸਨਮਾਨਤ ਵੀ ਕੀਤਾ।

ਅਨੂਪ ਕੌਰ ਦਾ ਜਨਮ ਅੰਮ੍ਰਿਤਸਰ ਦੇ ਜ਼ਿਲੇ ਅੰਦਰ ਬਾਬੇ ਬਕਾਲੇ ਨੇੜੇ ਇਕ ਪਿੰਡ ਜਲੋਪੁਰ ਖੇੜੇ ਵਿਚ ਸੋਢੀ ਖਾਨਦਾਨ ਦੇ ਇੱਕ ਸਿਖ ਲਛਮਣ ਦਾਸ ਦੇ ਘਰ ਹੋਇਆ। ਪੁਰਾਤਨ ਲਿਖਤਾਂ ਵਿਚ ਨਾ ਅਨੂਪ ਕੌਰ ਦੀ ਮਾਂ ਦਾ ਨਾਂਅ ਕਿਧਰੇ ਲਿਖਿਆ ਮਿਲਦਾ ਹੈ ਤੇ ਨਾ ਹੀ ਉਸਦੇ ਜਨਮ ਸਾਲ ਦੀ ਹੀ ਕੋਈ ਨਿਸਚਤ ਤਾਰੀਕ ਮਿਲਦੀ ਹੈ। ਇਤਨਾ ਜ਼ਰੂਰ ਸੰਕੇਤ ਮਿਲਦਾ ਹੈ ਕਿ ਜਦ ਇਹ ਸੋਢੀ ਪਰਿਵਾਰ ਆਪਣਾ ਪਿੰਡ ਛੱਡ ਕੇ 1694 ਵਿੱਚ ਅਨੰਦਪੁਰ ਸਾਹਿਬ ਆ ਵਸਿਆ ਤਾਂ ਉਸ ਸਮੇਂ ਬੱਚੀ ਅਨੂਪ ਦੀ ਉਮਰ ਚਾਰ ਪੰਜ ਸਾਲ ਦੀ ਸੀ। ਇਸ ਤੋਂ ਅਨੁਮਾਨ ਲੱਗ ਸਕਦਾ ਹੈ ਕਿ ਇਸ ਬੱਚੀ ਦਾ ਜਨਮ 1690 ਦੇ ਲਗਪਗ ਹੋਇਆ ਹੋਵੇਗਾ।

ਸੋਢੀ ਖਾਨਦਾਨ ਦੇ ਗੁਰੂ ਪਰਿਵਾਰ ਵਿਚ ਉਸ ਸਮੇਂ ਤੋਂ ਹੀ ਮਤਭੇਦ ਤੇ ਧੜੇਬੰਦੀ ਸ਼ੁਰੂ ਹੋ ਗਈ ਸੀ ਜਦੋਂ ਗੁਰੂ ਰਾਮਦਾਸ ਜੀ ਨੇ ਗੁਰ ਗੱਦੀ ਆਪਣੇ ਛੋਟੇ ਸਪੁਤਰ ਗੁਰੂ ਅਰਜਨ ਦੇਵ ਜੀ ਨੂੰ ਦੇਕੇ ਪੰਜਵੀ ਨਾਨਕ ਜੋਤ ਬਣਾ ਦਿੱਤਾ ਸੀ। ਉਹਨਾਂ ਦੇ ਵੱਡੇ ਸਪੁੱਤਰ ਪ੍ਰਿਥੀ ਚੰਦ ਨੇ ਗੁਰਿਆਈ ਤੇ ਆਪਣਾ ਹੱਕ ਬਣਾਕੇ ਗੁਰੂ ਅਰਜਨ ਦੇਵ ਦੇ ਟਾਕਰੇ ਤੇ ਆਪਣੀ ਗੁਰਗੱਦੀ ਬਨਾਉਣ ਤੇ ਚਲਾਉਣ ਦਾ ਯਤਨ ਸ਼ੁਰੂ ਕਰ ਦਿੱਤਾ। ਭਾਂਵੇ ਉਹਨੂੰ ਸਫਲਤਾ ਨਹੀ ਮਿਲੀ ਪਰ ਸੋਢੀਆਂ ਦਾ

Sri Satguru Jagjit Singh Ji eLibrary NamdhariElibrary@gmail.com

ਇਕ ਵਰਗ ਆਪਣੇ ਨਿੱਜੀ ਹਿੱਤਾਂ ਲਈ ਉਹਦੇ ਨਾਲ ਜੁੜ ਗਿਆ। ਜਦੋਂ ਗੁਰੂ ਹਰਿ ਗੋਬਿੰਦ ਜੀ ਨੇ ਗੁਰਗੱਦੀ ਗੁਰੂ ਹਰਿ ਰਾਇ ਜੀ ਨੂੰ ਦੇਕੇ ਸਤਵੀਂ ਨਾਨਕ ਜੋਤ ਬਣਾ ਦਿੱਤਾ ਤਾਂ ਕਰਤਾਰਪੁਰੀਏ ਧੀਰ ਮੱਲ ਦਾ ਸੋਢੀ ਪਰਿਵਾਰ ਵੀ ਗੁਰੂ ਘਰ ਨਾਲੋਂ ਟੁੱਟ ਗਿਆ। ਇਉਂ ਪ੍ਰਿਥੀ ਚੰਦ ਦੇ ਸੋਢੀ ਪਰਿਵਾਰ ਪਿਛੋਂ ਧੀਰ ਮੱਲੀਏ ਸੋਢੀ ਵੀ ਆਪਣੀ ਵੱਖਰੀ ਡੱਫਰੀ ਵਜਾਉਣ ਲੱਗੇ। ਫਿਰ ਗੁਰੂ ਤੇਗ ਬਹਾਦਰ ਜੀ ਨੂੰ ਜਦੋਂ ਗੁਰੂ ਹਰਿ ਕਿਸ਼ਨ ਸਾਹਿਬ ਦੇ ਆਦੇਸ਼ ਤੇ ਸੰਕੇਤ ਅਨੁਸਾਰ ਬਕਾਲੇ ਆ ਕੇ ਸਿੱਖ ਜਗਤ ਨੇ ਗੁਰੂ ਪ੍ਰਗਟ ਕਰ ਲਿਆ ਤਾਂ ਅਖਾਉਤੀ ਗੁਰੂ ਬਣ ਕੇ ਬਾਈ ਮੰਜੀਆਂ ਡਾਹ ਕੇ ਬੈਠੇ ਸੋਢੀਆਂ ਵਿਚ ਜੋ ਨਿਰਾਸਤਾ ਫੈਲੀ ਉਸ ਦੇ ਫਲ ਸਰੂਪ ਬਾਬੇ ਬਕਾਲੇ ਦੇ ਆਸੇ ਪਾਸੇ ਦਾ ਪਿੰਡਾਂ ਵਿਚ ਵੱਸਦੇ ਸੋਢੀਆਂ ਵਿਚ ਵਿਚਾਰਧਾਰਾ ਦੇ ਪੱਖ ਤੋਂ ਧੜੇ ਹੋ ਗਏ। ਇਕ ਧੜਾ ਉਹਨਾਂ ਗੁਰ ਸਿੱਖਾਂ ਦਾ ਸੀ ਜੋ ਗੁਰੂ ਘਰ ਦੇ ਵਾਰਸ ਤੇ ਨੌਵੀਂ ਨਾਨਕ ਜੋਤ ਗੁਰੂ ਤੇਗ ਬਹਾਦਰ ਜੀ ਨੂੰ ਸਮਝਦੇ ਸਨ। ਦੂਜੇ ਪਾਸੇ ਉਹ ਸੋਢੀ ਸਨ ਜੋ ਪ੍ਰਿਥੀ ਚੰਦ ਦੇ ਖਾਨਦਾਨ ਤੇ ਧੀਰ ਮੱਲ ਦੇ ਸਮਰਥਕ ਸਨ। ਇਹ ਦੂਜੇ ਵਰਗ ਦੇ ਸੋਢੀ ਆਪਣੀ ਤਾਕਤ ਬਨਾਉਣ ਤੇ ਪਹਿਲੇ ਵਰਗ ਦੇ ਸੋਢੀਆਂ ਨੂੰ ਪਛਾੜਨ ਲਈ ਸਮੇਂ ਦੇ ਹਾਕਮ ਵਰਗ ਤੇ ਸਿੱਖ ਵਿਰੋਧੀ ਸ਼ਕਤੀਆਂ ਦੀ ਬੁੱਕਲ ਵਿਚ ਜਾ ਵੜੇ। ਤਾਂ ਕਿ ਹਕੂਮਤ ਦੇ ਜ਼ੋਰ ਤੇ ਪ੍ਰਭਾਵ ਨਾਲ ਉਹ ਆਪਣਾ ਵਕਾਰ ਬਣਾ ਲੈਣ। ਜਿਉਂ ਜਿਉਂ ਉਹਨਾਂ ਨੂੰ ਆਪਣੇ ਨਿਸ਼ਾਨੇ ਤੇ ਪਹੁੰਚਣ ਤੋਂ ਅਸਫਲਤਾ ਹੁੰਦੀ ਗਈ ਤਿਉਂ ਤਿਉਂ ਉਹ ਗੁਰੂ ਘਰ ਦੇ ਸ਼ਰਧਾਲੂ ਤੇ ਸਮਰਥਕ ਸੋਢੀਆਂ ਨਾਲ ਵੀ ਖਿਝਣ ਤੇ ਝਗੜਨ ਲੱਗ ਪਏ। ਇਸੇ ਲਈ ਅਨੰਦਪੁਰ ਦੇ ਗੁਰੂ ਪਰਿਵਾਰ ਨਾਲ ਸਾਂਝ ਰੱਖਣ ਵਾਲੇ ਕਈ ਸੋਢੀ ਪਰਿਵਾਰ ਮਾਝੇ ਤੇ ਮਾਲਵੇ ਤੋਂ ਆਪਣੇ ਜੱਦੀ ਪਿੰਡ ਛੱਡ ਕੇ ਅਨੰਦਪੁਰ ਆ ਵੱਸਣੇ ਸ਼ੁਰੂ ਹੋਏ।

ਗੁਰੂ ਤੇਗ ਬਹਾਦਰ ਨੇ ਕੀਰਤਪੁਰ ਆਉਣ ਤੋਂ ਪਿਛੋਂ ਛੇਤੀ ਹੀ

Sri Satguru Jagjit Singh Ji eLibrary NamdhariElibrary@gmail.com

ਮਾਖੋਵਾਲ ਦੀ ਜ਼ਮੀਨ ਖ੍ਰੀਦ ਕੇ ਚੱਕ ਨਾਨਕੀ ਵਸਾਉਣਾ ਸ਼ੁਰੂ ਕਰ ਦਿਤਾ ਜਿਸਦਾ ਪਿਛੋਂ ਨਾਂਅ ਅਨੰਦਪੁਰ ਰਖਿਆ ਗਿਆ। ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਪਿਛੋਂ ਜਦੋਂ ਗੁਰੂ ਗੋਬਿੰਦ ਸਿੰਘ ਜੀ ਦਸਵੀਂ ਨਾਨਕ ਜੋਤ ਬਣੇ ਤਾਂ ਉਹਨਾਂ ਨੇ ਯੋਜਨਾਂ ਬੱਧ ਤਰੀਕੇ ਨਾਲ ਅਨੰਦਪੁਰ ਨੂੰ ਪਿੰਡ ਦੀ ਥਾਂ ਇਕ ਵੱਡੇ ਨਗਰ ਦਾ ਰੂਪ ਦੇਣਾ ਸ਼ੁਰੂ ਕਰ ਦਿੱਤਾ। ਤੇ ਦੂਰ ਦੂਰ ਤੋਂ ਗੁਰੂ ਘਰ ਦੇ ਪ੍ਰੇਮੀਆਂ ਨੂੰ ਅਨੰਦਪੁਰ ਦਾ ਵਸਨੀਕ ਬਨਾਉਣਾ ਸ਼ੁਰੂ ਕਰ ਦਿੱਤਾ। ਅਨੰਦਪੁਰ ਦੇ ਆਸੇ ਪਾਸੇ ਸੁਰਿਖਅਤਾ ਦੀ ਦ੍ਰਿਸ਼ਟੀ ਤੋਂ ਕਿੱਲਿਆਂ ਦੀ ਉਸਾਰੀ ਹੋਣ ਲੱਗ ਪਈ ਜਿਸ ਨਾਲ ਅਨੰਦਪੁਰ ਦੇ ਵਸਨੀਕਾਂ ਵਿਚ ਸੁਰਖਿਅਤਾ ਦੀ ਭਾਵਨਾ ਵੱਧ ਗਈ। ਆਨੰਦਪੁਰ ਵਿਚ ਜੰਗਲ ਵਿਚ ਮੰਗਲ ਬਣ ਗਿਆ ਅਤੇ ਇਹ ਰੌਣਕਾਂ ਦਾ ਇਕ ਵਡਾ ਕੇਂਦਰ ਪ੍ਰਤੀਤ ਹੋਣ ਲੱਗ ਪਿਆ।

1685 ਵਿੱਚ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਤੋਂ ਨਾਹਨ ਰਿਆਸਤ ਵਿਚ ਚਲੇ ਗਏ। ਜਿਥੇ ਉਹਨਾਂ ਜਮਨਾ ਦੇ ਕੰਢੇ ਇਕ ਨਵੇਂ ਨਗਰ ਪਾਉਂਟੇ ਦੀ ਨੀਹ ਰੱਖੀ ਤੇ ਲਗਾਤਾਰ ਸਾਡੇ ਚਾਰ ਸਾਲ ਗੁਰੂ ਸਾਹਿਬ ਪਾਉਂਟਾ ਸਾਹਿਬ ਵਿਚ ਰਹੇ। ਗੁਰੂ ਪਰਿਵਾਰ ਵੀ ਪਾਉਂਟੇਂ ਵਿਚ ਸੀ ਦੂਰੋਂ ਦੂਰੋਂ ਗੁਰੂ ਸਾਹਿਬ ਦੇ ਦਰਸ਼ਨ ਕਰਨ ਤੇ ਇਲਾਹੀ ਸੰਦੇਸ਼ ਸੁਣਨ ਲੱਈ ਗੁਰੂ ਘਰ ਦੇ ਪ੍ਰੇਮੀ ਰਾਹ ਖੇੜੇ ਦੀਆਂ ਔਕੜਾਂ ਤੇ ਕਠਿਨਾਈਆਂ ਬਰਦਾਸ਼ਤ ਕਰਕੇ ਵੀ ਪਾਉਂਟਾ ਸਾਹਿਬ ਪਹੁੰਚਦੇ ਰਹੇ। ਪਾਉਂਟੇ ਵਿਚ ਰਹਿੰਦਿਆਂ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸੰਸਾਰ ਯਾਤਰਾ ਦਾ ਪਹਿਲਾ ਯੁਧ ਬਾਈਧਾਰ ਦੇ ਰਾਜਿਆ ਨਾਲ ਭੰਗਾਣੀ ਦੇ ਮੈਦਾਨ ਵਿਚ ਲੜਿਆ। ਪਹਾੜੀ ਰਾਜਿਆ ਦੀ ਸਾਂਝੀ ਤਾਕਤ ਹਾਰ ਗਈ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਜੰਗ ਜਿੱਤ ਲਿਆ। 1689 ਦੇ ਅਖੀਰ ਵਿਚ ਗੁਰੂ ਸਾਹਿਬ ਵਾਪਸ ਆਨੰਦਪੁਰ ਆ ਗਏ।

ਅਗਲੇ ਸਾਲ ਹੀ ਦੇਸ਼ ਭਰ ਵਿਚ ਸਿੱਖ ਸੰਗਤਾਂ ਨੂੰ ਤੇ ਦੂਰ

ਦੁਰਾਡੇ ਕਾਬਲ ਕੰਧਾਰ ਤਕ ਇਹ ਸਮਾਚਾਰ ਪਹੁੰਚ ਗਿਆ ਕਿ ਗੁਰੂ ਗੋਬਿੰਦ ਸਿੰਘ ਸ੍ਰੀ ਅਨੰਦਪੁਰ ਸਾਹਿਬ ਆ ਗਏ ਹਨ ਇਸ ਲਈ ਅਗੇ ਤੋਂ ਹੋਲੇ ਮਹੱਲੇ ਦਾ ਪੁਰਬ ਤੇ ਸਿੱਖ ਜਗਤ ਦੇ ਸਮੇਂ ਸਮੇਂ ਸਿੱਖ ਸੰਗਤਾਂ ਦੇ ਹੁੰਦੇ ਇੱਕਠ ਹੁਣ ਅਨੰਦਪੁਰ ਵਿਚ ਹੀ ਹੋਇਆ ਕਰਨਗੇ। ਇਸਤਰ੍ਹਾਂ ਜਦ ਆਨੰਦਪੁਰ ਵਧੇਰੇ ਵਿਕਾਸ ਕਰਕੇ ਇਕ ਵਡੇ ਨਗਰ ਦਾ ਰੂਪ ਧਾਰਿਆ ਤਾਂ ਗੁਰੂ ਘਰ ਨਾਲ ਜੁੜੇ ਸੋਢੀ ਪਰਿਵਾਰ ਵੀ ਅਨੰਦਪੁਰ ਨੂੰ ਹੀ ਆਪਣਾ ਘਰ ਤੇ ਕਾਰ ਵਿਹਾਰ ਦਾ ਕੇਂਦਰ ਬਨਾਉਣ ਲੱਗ ਪਏ। ਇਸ ਸਮੇਂ ਹੀ ਸੋਢੀ ਲਛਮਣ ਦਾਸ ਵੀ ਅਨੰਦਪੁਰ ਦਾ ਵਸਨੀਕ ਬਣ ਗਿਆ। ਪਹਿਲਾਂ ਉਹ ਸਿਰਫ ਗੁਰੂ ਦਰਬਾਰ ਦੀ ਹਾਜ਼ਰੀ ਭਰਨ ਪਰਿਵਾਰ ਸਮੇਤ ਆਇਆ ਉਹਦੀ ਚਾਰ ਪੰਜ ਸਾਲ ਦੀ ਬੱਚੀ ਅਨੂਪ ਉਹਦੇ ਨਾਲ ਸੀ ਜੋ ਬੜੀ ਸੁੰਦਰ, ਖਿੜੇ ਮਸਤਕ ਵਾਲੀ ਤੇ ਤਿਖੇ ਤੇ ਪ੍ਰਭਾਵਸ਼ਾਲੀ ਨੈਣ ਨਖਸ਼ਾ ਵਾਲੀ ਸਪੁਤਰੀ ਸੀ। ਛੋਟੇ ਬੱਚੇ ਹਸੂੰ-ਹਸੂੰ ਕਰਦੇ ਖਿੜੇ ਫੁੱਲ ਵਾਂਗ ਚੰਗੇ ਲੱਗਦੇ ਤੇ ਹਰ ਦੇਖਣ ਵਾਲੇ ਦੀ ਨਜ਼ਰ ਉਹਨਾਂ ਤੇ ਆ ਟਿੱਕਦੀ ਏ। ਰੋਦੂੰ ਬੱਚਿਆ ਤੇ ਮਾਂ ਦੇ ਕੁਛੜ ਚੜ੍ਹੇ ਰਹਿਣ ਜਾਂ ਮਾਂਪਿਆ ਨਾਲ ਚਮੜੇ ਰਹਿਣ ਵਾਲੇ ਬੱਚੇ ਦੇਖਣ ਵਾਲਿਆਂ ਨੂੰ ਘਟ ਹੀ ਆਪਣੇ ਵੱਲ ਖਿਚ ਸੱਕਦੇ ਹਨ। ਪਰ ਇਹ ਬੱਚੀ ਅਨੂਪ ਬੜੀ ਖੁਸ਼ ਰਹਿਣੀ ਤੇ ਹਰ ਮਿਲਣ ਵਾਲੇ ਨਾਲ ਛੇਤੀ ਵਾਕਿਫਾਂ ਵਾਂਗ ਘੁਲ ਮਿਲ ਜਾਣ ਵਾਲੀ ਸੀ। ਇਸੇ ਲਈ ਯਾਤਰਾਂ ਤੇ ਆਏ ਸੈਂਕੜੇ ਸਿਖ ਪਰਿਵਾਰਾਂ ਵਿਚੋਂ ਇਹ ਬੱਚੀ ਬਹੁਤਿਆਂ ਦੇ ਧਿਆਨ ਦਾ ਕੇਂਦਰ ਬਣ ਗਈ। ਹਰ ਕੋਈ ਇਹਨੂੰ ਬੁਲਾਉਂਦਾ ਤੇ ਇਹਦੀਆਂ ਮਿੱਠੀਆਂ ਮਿੱਠੀਆਂ ਗਲਾਂ ਸੁਣਕੇ ਖੁਸ਼ ਹੁੰਦਾ।

ਉਸ ਵੇਲੇ ਗੁਰੂ ਕੇ ਮਹਿਲ ਮਾਤਾ ਸੁੰਦਰੀ ਤੇ ਮਾਤਾ ਜੀਤੋ ਜੀ ਸਨ। ਜਿਹਨਾਂ ਦੇ ਦੋ ਸਾਹਿਬਜ਼ਾਦੇ ਅਜੀਤ ਸਿੰਘ ਤੇ ਜੁਝਾਰ ਸਿੰਘ ਸਨ। ਮਾਤਾ ਸੁੰਦਰੀ ਨੇ ਜਦੋਂ ਬੱਚੀ ਅਨੂਪ ਨੂੰ ਦੇਖਿਆ ਤਾਂ ਬੜੇ ਮਾਂ

ਪਿਆਰ ਵਾਲੀ ਤੱਕਣੀ ਨਾਲ ਉਸਨੂੰ ਦੇਖ ਕੇ ਕੋਲ ਬੁਲਾਇਆ ਪਿਆਰ ਕੀਤਾ ਤੇ ਆਪਦੇ ਨਿਵਾਸ ਅਸਥਾਨ ਤੇ ਬੱਚੀ ਨੂੰ ਲੈ ਕੇ ਆਉਣ ਦਾ ਪ੍ਰਵਾਰ ਨੂੰ ਸੱਦਾ ਵੀ ਦਿੱਤਾ। ਜਦ ਇਹ ਪਰਿਵਾਰ ਗੁਰੂ ਸਾਹਿਬ ਦੇ ਨਿਵਾਸ ਅਸਥਾਨ ਤੇ ਗਿਆ ਤਾਂ ਸਾਹਿਬਜ਼ਾਦੇ ਅਨੂਪ ਨਾਲ ਗੱਲਾਂ ਕਰਨ ਤੇ ਖੇਡਣ ਲੱਗ ਪਏ। ਬੱਚਿਆਂ ਨੂੰ ਆਪਣੇ ਹਮਉਮਰ ਬੱਚਿਆ ਨਾਲ ਜਿਤਨੀ ਖੇਡਣ ਤੇ ਵਿਚਰਨ ਵਿਚ ਖੁਸ਼ੀ ਹੁੰਦੀ ਏ ਉਤਨੀ ਹੋਰ ਕਿਧਰੇ ਨਹੀਂ ਹੁੰਦੀ। ਇਸ ਤਰ੍ਹਾਂ ਲਛਮਣ ਦਾਸ ਦਾ ਪਰਿਵਾਰ ਰੋਜ਼ ਹੀ ਗੁਰੂ ਪਰਿਵਾਰ ਦੇ ਨਿਵਾਸ ਅਸਥਾਨ ਤੇ ਆਉਂਦਾ ਕਈ ਵਾਰੀ ਦਿਨ ਵਿਚ ਦੋ ਤਿੰਨ ਵਾਰ ਵੀ ਇਸ ਪਰਿਵਾਰ ਨੂੰ ਬੁਲਾਇਆ ਜਾਂਦਾ। ਕਦੇ ਮਾਤਾਵਾਂ ਯਾਦ ਕਰਦੀਆਂ ਤੇ ਕਦੇ ਸਾਹਿਬਜ਼ਾਦੇ। ਜਦੋਂ ਯਾਤਰਾ ਪਿਛੋਂ ਸਾਰਾ ਪ੍ਰਵਾਰ ਤਿਆਰੀ ਕਰਨ ਲੱਗਾ ਤਾਂ ਮਾਤਾ ਸੁੰਦਰੀ ਤੇ ਜੀਤੋ ਜੀ ਅਤੇ ਸਾਹਿਬਜ਼ਾਦਿਆਂ ਨੇ ਇੱਛਾ ਪ੍ਰਗਟ ਕੀਤੀ ਕਿ ਇਹ ਪ੍ਰਵਾਰ ਅਨੰਦਪੁਰ ਵਿੱਚ ਹੀ ਟਿੱਕ ਜਾਏ। ਇਥੇ ਹੀ ਕਾਰੋਬਾਰ ਕਰ ਲੈਣ ਤਾਂ ਕਿ ਇਹ ਬੱਚੀ ਅਨੂਪ ਕੌਰ ਗੁਰੂ ਪਰਿਵਾਰ ਦੇ ਨੇੜੇ ਰਹਿ ਸਕੇ। ਜਦੋਂ ਪਰਿਵਾਰ ਦੀ ਇੱਛਾ ਦਾ ਗੁਰੂ ਗੋਬਿੰਦ ਸਿੰਘ ਜੀ ਨੂੰ ਪਤਾ ਲੱਗਾ ਤਾਂ ਉਹਨਾਂ ਵੀ ਲਛਮਣ ਦਾਸ ਨੂੰ ਇਨੀ ਗੱਲ ਕਹਿ ਦਿੱਤੀ। ਲਛਮਣ ਦਾਸ ਨੇ ਆਪਣੇ ਧੰਨ ਭਾਗ ਸਮਝੇ ਤੇ ਗੁਰੂ ਮਹਾਰਾਜ ਦੀ ਖੁਸ਼ੀਆਂ ਪ੍ਰਾਪਤ ਕਰਨ ਲਈ ਉਹ ਅਨੰਦਪੁਰ ਦਾ ਵਸਨੀਕ ਬਣ ਗਿਆ।

ਬੱਚੀ ਅਨੂਪ ਦਿਨ ਦਾ ਬਹੁਤਾ ਸਮਾਂ ਗੁਰੂ ਕੇ ਨਿਵਾਸ ਅਸਥਾਨ ਤੇ ਗੁਜ਼ਾਰਦੀ। ਸਾਹਿਬਜ਼ਾਦਿਆਂ ਨਾਲ ਮਿਲਕੇ ਪੜ੍ਹਦੀ, ਖੇਡਦੀ ਤੇ ਗੁਰਬਾਣੀ ਸੁਣਦੀ ਤੇ ਇਸਤਰ੍ਹਾਂ ਹੌਲੀ ਹੌਲੀ ਗੁਰਮਤ ਦੀ ਵਿਦਿਆ ਪ੍ਰਾਪਤ ਕਰਦੀ ਰਹੀ। ਚਾਰ ਪੰਜ ਸਾਲਾਂ ਵਿਚ ਜਿਥੇ ਉਹ ਸਰੀਰਕ ਵਿਕਾਸ ਕਰਕੇ ਚੰਗੇ ਕੱਦ ਕਾਠ ਵਾਲੀ ਯੁਵਤੀ ਬਣਨ ਲੱਗ ਪਈ ਉਥੇ ਉਹ ਗੁਰੂ ਪਰਿਵਾਰ ਦੀ ਸੰਗਤ ਨਾਲ ਅਧਿਆਤਮਕ ਤੌਰ ਤੇ ਵੀ

ਉਚੇਰੀ ਤੇ ਵਡੇਰੀ ਹੁੰਦੀ ਗਈ। ਸੋਢੀ ਪਰਿਵਾਰ ਦੀ ਬੱਚੀ ਹੋਣ ਕਾਰਨ ਮਾਤਾਵਾਂ ਤੇ ਸਾਹਿਬਜ਼ਾਦੇ ਉਹਨੂੰ ਆਪਣੀ ਬੱਚੀ ਤੇ ਭੈਣ ਸਮਝਦੇ। ਉਹ ਵੀ ਇਹਨਾਂ ਦੀ ਖੁਸ਼ੀ ਪ੍ਰਾਪਤ ਕਰਨ ਵਿਚ ਕੋਈ ਕਸਰ ਬਾਕੀ ਨਾ ਰਹਿਣ ਦਿੰਦੀ।

1699 ਦੀ ਵਿਸਾਖੀ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਵਿਚ ਸਿਖ ਜਗਤ ਦਾ ਇਕ ਵੱਡਾ ਇੱਕਠ ਤੇ ਜੋੜ ਮੇਲਾ ਰਖਿਆ। ਜਿਥੇ ਪਹਿਲਾਂ ਪੰਜ ਪਿਆਰਿਆਂ ਦੀ ਚੋਣ ਕੀਤੀ ਤੇ ਫਿਰ ਉਹਨਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਸਿਖਾਂ ਨੂੰ ਸਿੰਘ ਸਜਾਉਣ ਦੀ ਲਹਿਰ ਸ਼ੁਰੂ ਕਰ ਲਈ। ਇਹਨਾਂ ਪ੍ਰਿਥਮ ਪੰਜ ਪਿਆਰਿਆਂ ਰਾਹੀ ਹਜ਼ਾਰਾਂ ਸਿੱਖਾਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਤੇ ਆਪਣੇ ਨਾਵਾਂ ਨਾਲ ਸਿੰਘ ਸ਼ਬਦ ਗੁਰੂ ਜੀ ਦੇ ਆਦੇਸ਼ ਅਨੁਸਾਰ ਲਾ ਲਿਆ। ਪੰਜ ਕਕਾਰਾਂ ਦੀ ਰਹਿਤ ਵਿਚ ਪਰਪੱਕ ਰਹਿਣ ਦਾ ਵਚਨ ਵੀ ਹਰ ਸਿੰਘ ਨੇ ਕੀਤਾ। ਜਿਨ੍ਹਾਂ ਸਿੱਖ ਇਸਤ੍ਰੀਆਂ ਨੇ ਅਮ੍ਰਿਤ ਦੀ ਦਾਤ ਪਾਈ ਉਹਨਾਂ ਦੇ ਨਾਵਾਂ ਨਾਲ ਕੌਰ ਸ਼ਬਦ ਲੱਗ ਗਿਆ। ਪਹਿਲੇ ਦਿਨ ਹੀ ਸੰਗਤ ਵਿਚੋਂ ਜਿਹਨਾਂ ਅੰਮ੍ਰਿਤ ਛਕਿਆ ਉਹਨਾਂ ਵਿਚ ਸੋਢੀ ਲਛਮਣ ਦਾਸ ਵੀ ਸੀ ਜੋ ਲਛਮਣ ਸਿੰਘ ਸਜਿਆ। ਉਸ ਵੇਲੇ ਇਸ ਸਿੱਖੀ ਦੀ ਲੋਕ ਲਹਿਰ ਵਿਚ ਸਿੰਘ ਸਜਣ ਵਾਲੇ ਆਪਣੀਆਂ ਧਰਮ ਸੁਪਤਨੀਆਂ ਨੂੰ ਵੀ ਅੰਮ੍ਰਿਤਧਾਰੀ ਨਾਲ ਹੀ ਬਣਾ ਲੈਂਦੇ ਤਾਂ ਕਿ ਪ੍ਰੀਵਾਰਕ ਜੀਵਨ ਵਿਚ ਇਕ ਜੋਤ ਬਣਕੇ ਕਾਰਜ ਵਿਚ ਇਕ ਦੂਜੇ ਦੇ ਸਹਾਈ ਹੋਣ ਤੇ ਮਾਨਸਿਕ ਤੌਰ ਤੇ ਆਤਮਕ ਸ਼ਕਤੀ ਤੇ ਚੜ੍ਹਦੀ ਕਲਾਂ ਸਾਰੇ ਪਰਿਵਾਰ ਵਿਚ ਆ ਸਕੇ।

ਅਨੂਪ ਨੇ ਗੁਰੂ ਪਰਿਵਾਰ ਨਾਲ ਰਹਿਕੇ ਸਿੱਖੀ ਜੀਵਨ ਦੀ ਜੋ ਦਾਤ ਪ੍ਰਾਪਤ ਕੀਤੀ ਉਸਦੇ ਫਲ ਸਰੂਪ ਉਹਦੀ ਸਰੀਰਕ ਸੁੰਦਰਤਾ, ਮਨ ਦਾ ਖੇੜਾ ਤੇ ਆਤਮਕ ਹੁਲਾਰਾ ਉਸਦੀ ਸਰਬਪੱਖੀ ਸ਼ਖਸੀਅਤ ਨੂੰ ਹੋਰ ਵਧੇਰੇ ਨਿਖਾਰਨ ਤੇ ਪ੍ਰਭਾਵਤ ਕਰਨ ਵਾਲਾ ਬਣ ਗਿਆ। ਉਹ ਸਵੇਰੇ

Sri Satguru Jagjit Singh Ji eLibrary NamdhariElibrary@gmail.com

ਸ਼ਾਮ ਗੁਰੂ ਦਰਬਾਰ ਦੀ ਹਾਜ਼ਰੀ ਭਰਦੀ, ਕੀਰਤਨ ਸੁਣਦੀ ਤੇ ਕਲਗੀਧਰ ਪਾਤਸ਼ਾਹ ਦੇ ਬਚਨਾਂ ਨੂੰ ਗ੍ਰਹਿਣ ਕਰਦੀ। ਸੰਗਤ ਵਿਚ ਜਿਹੜੀਆਂ ਹੋਰ ਉਹਦੀਆਂ ਹਮ-ਉਮਰ ਕੁੜੀਆਂ ਆਉਂਦੀਆਂ ਉਹ ਇਹਦੀਆਂ ਪੱਕੀਆਂ ਸਹੇਲੀਆਂ ਬਣ ਗਈਆਂ। ਇਹ ਬਿਨ ਬੋਲਿਆਂ ਆਪਣੀ ਕਥਨੀ ਤੇ ਕਰਨੀ ਨਾਲ ਹੀ ਕੁੜੀਆਂ ਦੇ ਉਸ ਟੋਲੇ ਦੀ ਮੁਖੀ ਤੇ ਲੀਡਰ ਬਣ ਗਈ। ਅਤੇ ਜਦੋਂ ਅੰਮ੍ਰਿਤ ਆਮ ਸਿਖਾਂ ਨੂੰ ਛਕਾਣ ਲੱਗੇ ਤਾਂ ਅਨੂਪ ਕੌਰ ਵੀ ਇਨਾਂ ਮੁਟਿਆਰਾਂ ਦੇ ਜੱਥੇ ਨੂੰ ਲੈਕੇ ਗੁਰੂ ਗੋਬਿੰਦ ਸਿੰਘ ਦੇ ਹਜ਼ੂਰ ਆਈ ਤੇ ਉਹਨਾਂ ਤੋਂ ਆਗਿਆ ਲੈ ਕੇ ਕੁੜੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਲਈ ਉਸ ਦਿਨ ਤੋਂ ਇਸਦਾ ਨਾਅ ਅਨੂਪ ਕੌਰ ਹੋ ਗਿਆ।

ਅੰਮ੍ਰਿਤਧਾਰੀ ਅਨੂਪ ਕੌਰ ਨੇ ਮਾਤਾ ਸੁੰਦਰੀ ਜੀ ਨਾਲ ਸਲਾਹ ਕਰਕੇ ਤੇ ਗੁਰੂ ਸਾਹਿਬ ਦੀ ਆਗਿਆ ਨਾਲ ਅੰਮ੍ਰਿਤਧਾਰੀ ਕੁੜੀਆਂ ਦੇ ਇਸ ਜਥੇ ਨੂੰ ਸ਼ਸਤਰ ਵਿਦਿਆ ਦੇਣ ਦਾ ਪ੍ਰਬੰਧ ਕਰਵਾ ਲਿਆ। ਇਹ ਰੋਜ਼ ਸਵੇਰੇ ਇਕੱਤਰ ਹੁੰਦੀਆਂ। ਉਥੇ ਪਹਿਲਾਂ ਗਤਕਾ ਸਿਖਦੀਆਂ ਤੇ ਸੋਟੀਆਂ ਨਾਲ ਟਾਕਰਾ ਕਰਨ ਤੇ ਵਾਰ ਰੋਕਣ ਦੀ ਜਾਚ ਸਿਖਦੀਆਂ। ਫਿਰ ਇਹਨਾਂ ਨੇ ਕਿਰਪਾਨਾਂ ਨਾਲ ਗਤਕਾ ਖੇਡਣ ਤੇ ਢਾਲ ਤਲਵਾਰ ਨਾਲ ਹਮਲਾ ਰੋਕਣ ਤੇ ਵਾਰ ਕਰਨ ਦੀ ਸਿਖਲਾਈ ਪ੍ਰਾਪਤ ਕਰ ਲਈ। ਇਸ ਨਾਲ ਨੌਜਵਾਨ ਕੁੜੀਆਂ ਦੇ ਮਨਾਂ ਵਿਚੋਂ ਕਮਜ਼ੋਰੀ ਤੇ ਹੀਣਤਾਂ ਦੀ ਭਾਵਨਾਂ ਖਤਮ ਹੋ ਗਈ। ਉਹਨਾਂ ਵਿਚ ਸਵੈ ਵਿਸ਼ਵਾਸ਼ ਪੈਦਾ ਹੋ ਗਿਆ ਕਿ ਉਹ ਕਿਸੇ ਵੀ ਸੰਕਟ ਸਥਿਤੀ ਵਿਚ ਸਵੈ ਰਖਿਆ ਕਰ ਸਕਦੀਆਂ ਹਨ ਅਤੇ ਵੈਰੀ ਦੇ ਕਿਸੇ ਵੀ ਹਮਲੇ ਸਮੇਂ ਉਹ ਸਿੱਖਾਂ ਨਾਲ ਬਰਾਬਰ ਖਲੋ ਕੇ ਦੁਸ਼ਮਣ ਦਾ ਮੁਕਾਬਲਾ ਕਰ ਸਕਦੀਆਂ ਹਨ। ਇਸੇ ਸਿਖਲਾਈ ਦੇ ਤੀਜੇ ਪੜਾ ਵਿਚ ਇਹਨਾਂ ਘੋੜ ਸਵਾਰੀ ਕਰਨੀ ਸ਼ੁਰੂ ਕਰ ਦਿੱਤੀ ਅਨੰਦਪੁਰ ਦੇ ਬਾਹਰ ਚਰਨ ਗੰਗਾ ਨਦੀ ਦੇ ਕੰਢੇ ਇਹ ਘੋੜ ਸਵਾਰੀ

Sri Satguru Jagjit Singh Ji eLibrary NamdhariElibrary@gmail.com

ਕਰਦੀਆਂ। ਅਨੂਪ ਕੌਰ ਦੀ ਅਗਵਾਈ ਹੇਠ ਪਹਿਲਾਂ 11 ਕੁੜੀਆਂ ਦਾ ਜੱਥਾ ਬਣਿਆ ਤੇ ਫਿਰ ਇਹਨਾਂ ਵੱਲ ਵੇਖਕੇ ਹੋਰ ਵੀ ਨੌਜਵਾਨ ਕੁੜੀਆਂ ਇਸ ਜਥੇ ਵਿਚ ਸ਼ਾਮਲ ਹੁੰਦੀਆਂ ਗਈਆਂ। ਅਨੂਪ ਕੌਰ ਇਸ ਜਥੇ ਦੀ ਜਥੇਦਾਰਨੀ ਸੀ। ਬੀਬੀਆਂ ਦੇ ਇਸ ਹਥਿਆਰ ਬੰਦ ਜਥੇ ਦਾ ਚਰਚਾ ਕੇਵਲ ਸਿਖਾਂ ਵਿਚ ਹੀ ਨਹੀਂ ਸਗੋਂ ਪਹਾੜੀ ਰਾਜਿਆਂ ਤੇ ਲਾਹੌਰ ਤੇ ਸਰਹੰਦ ਦੇ ਮੁਗਲ ਹਾਕਮਾਂ ਤਕ ਵੀ ਪਹੁੰਚ ਗਿਆ।

ਮੁਗਲ ਹਾਕਮਾਂ ਦੀ ਖੇਤਰੀ ਹਦਬੰਦੀ ਅਨੁਸਾਰ ਅਨੰਦਪੁਰ ਦਾ ਇਹ ਇਲਾਕਾ ਨਵਾਬ ਸਰਹੰਦ ਦਾ ਖੇਤਰ ਸੀ ਇਸੇ ਲਈ ਸਰਹੰਦ ਦੇ ਨਵਾਬ ਨੇ ਗੁਰੂ ਸਾਹਿਬ ਨੂੰ ਇਹ ਲਿਖਿਆ ਕਿ ਉਹ ਸਿਖਾਂ ਨੂੰ ਹਥਿਆਕੇ ਬੰਦ ਕਰਕੇ ਇੱਕਠੇ ਨਾ ਕਰਨ। ਹਕੂਮਤ ਇਹਨਾਂ ਸਰਗਰਮੀਆਂ ਨੂੰ ਬਗ਼ਾਵਤ ਸਮਝਦੀ ਏ। ਪਰ ਗੁਰੂ ਸਾਹਿਬ ਤੇ ਕਿਸੇ ਧਮਕੀ ਦਾ ਨਾ ਡਰ ਸੀ ਤੇ ਨਾ ਉਹਨਾਂ ਪ੍ਰਵਾਹ ਕੀਤੀ। ਉਹ ਤਾਂ ਦੂਰ ਦੇ ਵਡੇ ਸੰਗਰਾਮ ਲਈ ਨਿਰੰਤਰ ਤਿਆਰੀ ਕਰ ਰਹੇ ਸਨ। ਬੀਬੀਆਂ ਦਾ ਹਥਿਆਰ ਬੰਦ ਜਥਾ ਬਣਨ ਨਾਲ ਹਾਕਮ ਹੋਰ ਘਬਰਾਏ ਤੇ ਉਹਨਾਂ ਅਜਿਹੀਆਂ ਸਰਗਰਮੀਆਂ ਤੇ ਰੋਕ ਲਾਉਣ ਲਈ ਮੁੜ ਲਿਖਿਆ। ਜੰਮੂ ਦੇ ਹਾਕਮ ਨੂੰ ਮੁਗਲ ਸਰਕਾਰ ਵਲੋਂ ਆਗਿਆ ਹੋਈ ਕਿ ਉਹ ਪੰਜਾਬ ਦੇ ਪਹਾੜੀ ਇਲਾਕਿਆਂ ਦੇ ਹਿੰਦੂ ਰਾਜਿਆਂ ਤੋਂ ਮਾਮਲਾ ਵਸੂਲ ਕਰਕੇ ਲਿਆਵੇ। ਜੰਮੂ ਦੇ ਹਾਕਮ ਨੇ ਅਲਫ਼ ਖਾਂ ਜਰਨੈਲ ਨੂੰ ਇਹਨਾਂ ਪਹਾੜੀ ਇਲ਼ਾਕਿਆਂ ਤੋਂ ਰਕਮਾਂ ਵਸੂਲ ਕਰਨ ਲਈ ਭੇਜਿਆ ਅਤੇ ਨਾਲ ਹੀ ਗੁਰੂ ਜੀ ਵਿੱਰੁਧ ਵੀ ਯੋਗ ਕਾਰਵਾਈ ਲਈ ਕਹਿ ਦਿੱਤਾ। ਗੁਰੂ ਜੀ ਦੀ ਵਿਰੋਧਤਾ ਕਰਨ ਵਾਲਿਆਂ ਇਹਨਾਂ ਪਹਾੜੀ ਰਾਜਿਆਂ ਨੇ ਗੁਰੂ ਜੀ ਦੀ ਸ਼ਰਨ ਆ ਕੇ ਅਲਫ਼ ਖਾਂ ਦੇ ਹਮਲੇ ਨੂੰ ਰੋਕਣ ਵਿਚ ਮਦਦ ਕਰਨ ਦੀ ਬੇਨਤੀ ਕੀਤੀ। ਗੁਰੂ ਜੀ ਨੇ ਜਰਨੈਲ ਅਲਫ਼ ਖਾਂ ਦਾ ਟਾਕਰਾ ਕਰਨ ਲਈ ਸਿੰਘਾਂ ਦੀ ਫੌਜੀ ਸ਼ਕਤੀ ਭੇਜ ਦਿੱਤੀ। ਨਦੌਣ ਵਿਚ ਜ਼ਬਰਦਸਤ

ਯੁਧ ਹੋਇਆ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਫੌਜੀ ਸ਼ਕਤੀ ਨਾਲ ਅਲਫ਼ ਖਾਂ ਹਾਰਿਆ। ਇਸ ਯੁਧ ਵਿਚ ਅਨੂਪ ਕੋਰ ਦੀ ਅਗਵਾਈ ਹੇਠ ਸਿਖ ਇਸਤ੍ਰੀਆਂ ਦਾ ਜੱਥਾ ਵੀ ਪਹਿਲੀ ਵਾਰ ਸ਼ਾਮਲ ਹੋਇਆ। ਇਸ ਯੁੱਧ ਦੀ ਜਿੱਤ ਨਾਲ ਸਿੱਖ ਨਾਰੀਆਂ ਵਿਚ ਸਵੈ ਵਿਸ਼ਵਾਸ਼ ਦੀ ਭਾਵਨਾ ਹੋਰ ਵੱਧ ਗਈ। ਸਿਖ ਬੀਬੀਆਂ ਦੀ ਵੀਰਤਾ ਦਾ ਚਰਚਾ ਦੇਸ਼ ਵਿਚ ਦੂਰ ਦੂਰ ਤੱਕ ਹੋਣ ਲੱਗ ਪਿਆ। ਜਦੋਂ ਦਿੱਲੀ ਦੇ ਮੁਗਲ ਹਾਕਮਾਂ ਦੇ ਆਦੇਸ਼ ਤੇ ਸਰਹੰਦ ਲਾਹੌਰ ਮਲੇਰ ਕੋਟਲਾ ਤੇ ਕਸੂਰ ਦੇ ਮੁਗਲ ਤੇ ਪਠਾਣ ਹਾਕਮਾਂ ਨੇ ਮਿਲਵੀ ਤਾਕਤ ਨਾਲ ਅਨੰਦਪੁਰ ਤੇ ਚੜ੍ਹਾਈ ਕੀਤੀ ਤਾਂ ਗੁਰੂ ਕਲਗੀਧਰ ਪਾਤਸ਼ਾਹ ਦੇ ਆਦੇਸ਼ ਅਨੁਸਾਰ ਖਾਲਸਾ ਪੰਥ ਮੁਕਾਬਲੇ ਲਈ ਡੱਟ ਗਿਆ ਤਾਂ ਹਮਲਾਆਵਰਾ ਨੂੰ ਨਿਧੜਕ ਹੋਕੇ ਆਨੰਦਪੁਰ ਵਿਚ ਦਾਖਲ ਹੋਣ ਦਾ ਹੌਸਲਾ ਨਾ ਪਿਆ। ਮੁਗਲ ਹਕੂਮਤ ਨੇ ਸਾਰੇ ਪਹਾੜੀ ਹਿੰਦੂ ਰਾਜਿਆਂ ਨੂੰ ਵੀ ਹੁਕਮ ਦਿੱਤਾ ਕਿ ਉਹ ਗੁਰੂ ਗੋਬਿੰਦ ਸਿੰਘ ਦੀ ਫੌਜੀ ਸ਼ਕਤੀ ਨੂੰ ਖਤਮ ਕਰਨ ਲੱਈ ਅਨੰਦਪੁਰ ਵੱਲ ਆਪਣੀਆਂ ਫੌਜਾਂ ਭੇਜਣ ਨਹੀ ਤਾਂ ਮੁਗਲ ਫੌਜਾਂ ਉਹਨਾਂ ਦਾ ਰਾਜ ਭਾਗ ਖਤਮ ਕਰ ਦੇਣਗੀਆਂ। ਮੁਗਲਾਂ ਤੋਂ ਡਰਦੇ ਹੋਏ ਪਹਾੜੀ ਰਾਜਿਆਂ ਵੀ – ਆਪਣੀਆਂ ਫੌਜਾਂ ਅਨੰਦਪੁਰ ਘੇਰਨ ਲੱਈ ਭੇਜ ਦਿਤੀਆਂ। ਸਿੰਘਾਂ ਦੇ ਜੱਥੇ ਕਿਲਾ ਅਨੰਦਗੜ੍ਹ ਤੇ ਨਗਰ ਦੁਆਲੇ ਉਸਾਰੇ ਹੋਰ ਕਿਲਿਆ ਤੇ ਸੁਰਖਿਅਤਾ ਦੇ ਪ੍ਰਬੰਧਾਂ ਵਿਚ ਜੁਟੇ ਹੋਏ ਸਨ। ਅਨੂਪ ਕੌਰ ਦੀ ਅਗਵਾਈ ਹੇਠ ਸਿਖ ਬੀਬੀਆਂ ਦਾ ਜੱਥਾ ਵੀ ਸਿੰਘਾਂ ਦੀ ਸਹਾਇਤਾ ਲਈ ਪੂਰੀ ਤਰ੍ਹਾਂ ਤੱਤਪਰ ਸੀ। ਇਹ ਤੀਹਰਾਂ ਕੰਮ ਕਰ ਰਹੀਆਂ ਸਨ। ਇਕ ਤਾਂ ਗੁਰੂ ਕੇ ਮਹਿਲਾਂ ਤੇ ਗੁਰੂ ਪਰਿਵਾਰਾਂ ਦੀ ਸੇਵਾ ਇਸ ਜੱਥੇ ਦੇ ਸਪੁਰੱਦ ਸੀ। ਦੂਜਾ ਇਹਨਾਂ ਦਾ ਕੰਮ ਸੀ ਜਥਿਆ ਲੱਈ ਜੋ ਲੰਗਰ ਵਡੇਰੀ ਉਮਰ ਦੀਆਂ ਸਿੰਘਣੀਆਂ ਤਿਆਰ ਕਰਦੀਆਂ ਉਹ ਸਿਖ ਮੁਟਿਆਰਾਂ ਦਾ ਜੱਥਾ ਥਾਂ ਥਾਂ ਮੋਰਚਿਆਂ ਵਿਚ ਬੈਠੇ ਸਿੰਘਾਂ ਵਿਚ (ਤਕ)

Sri Satguru Jagjit Singh Ji eLibrary NamdhariElibrary@gmail.com

ਪਹੁੰਚਾਦੀਆਂ। ਜਿਸ ਪਾਸਿਉਂ ਵੀ ਦੁਸ਼ਮਣਾ ਦੇ ਹਮਲੇ ਦਾ ਸੰਕੇਤ ਮਿਲਦਾ ਤਾਂ ਸਿਖ ਬੀਬੀਆਂ ਦਾ ਇਹ ਜੱਥਾ ਉਥੇ ਵੀ ਟਾਕਰੇ ਵਿਚ ਸਹਾਇਤਾ ਕਰਨ ਲਈ ਪਹੁੰਚ ਜਾਂਦਾ। ਅਨੰਦਪੁਰ ਵਿਚ ਰਹਿੰਦਿਆਂ ਅਖੀਰਲੇ ਦੋ ਸਾਲਾਂ ਵਿਚ ਕਈ ਮੌਕਿਆਂ ਤੇ ਅਨੂਪ ਕੌਰ ਤੇ ਉਹਦੇ ਜਥੇ ਨੇ ਕਮਾਲ ਦੀ ਬੀਰਤਾ ਦਿਖਾਈ। ਸ਼ਸਤਰ ਵਿਦਿਆ ਦਾ ਬੜਾ ਤਗੜਾ ਪ੍ਰਦਰਸ਼ਨ ਕੀਤਾ। ਅਨੂਪ ਕੌਰ ਯੁੱਧ ਦੀ ਹਰ ਸਥਿਤੀ ਵਿੱਚ ਪਿਛੇ ਰਹਿ ਕੇ ਨਹੀਂ ਸਗੋਂ ਅਗੇ ਹੋਕੇ ਲੜਦੀ ਤੇ ਸਾਥੀ ਬੀਬੀਆਂ ਨੂੰ ਵੀ ਅਗੇ ਵੱਧ ਕੇ ਵੈਰੀਆਂ ਤੇ ਵਾਰ ਕਰਨ ਲੱਈ ਪ੍ਰੇਰਦੀ।

ਅਖੀਰ ਸਤਾਰਾਂ ਸੌ ਚਾਰ (1704) ਈਸਵੀ ਦੇ ਕੜਾਕੇ ਦੀ ਸਰਦੀ ਦੇ ਦਿਨਾਂ ਵਿਚ ਦਸੰਬਰ ਦੇ ਮਹੀਨੇ ਸਥਿਤੀ ਨੇ ਨਵਾਂ ਮੋੜ ਲਿਆ। ਕਾਜ਼ੀਆਂ ਤੇ ਬ੍ਰਾਹਮਣਾ ਝੂਠੀਆਂ ਕਸਮਾਂ ਖਾ ਕੇ ਇਹ ਗੱਲ ਮੰਨਵਾਈ ਕਿ ਇਕ ਵਾਰ ਗੁਰੂ ਜੀ ਕਿਲਾ ਖਾਲੀ ਕਰ ਦੇਣ ਇਸ ਨਾਲ ਸ਼ਾਹੀ ਫੌਜ ਦੀ ਇਜ਼ਤ ਰਹਿ ਆਏਗੀ। ਪਹਿਲਾਂ ਤਾਂ ਗੁਰੂ ਸਾਹਿਬ ਨੇ ਇਹ ਗੱਲ ਨਾ ਮੰਨੀ ਪਰ ਫਿਰ ਮਾਤਾ ਗੁਜਰੀ ਜੀ ਤੇ ਕੁਝ ਸਿਖਾਂ ਦੇ ਜ਼ੋਰ ਦੇਣ ਤੇ ਅੰਤ ਕਿਲਾ ਅਨੰਦਗੜ੍ਹ ਛੱਡਣ ਦਾ ਫੈਸਲਾ ਹੋ ਗਿਆ। 7 ਪੋਹ 1761 ਸੰਮਤ (1704) ਈਸਵੀ ਦੀ ਰਾਤ ਨੂੰ ਗੁਰੂ ਜੀ ਨੇ ਪਰਵਾਰ ਸਮੇਤ ਅਨੰਦਪੁਰ ਤੋਂ ਕੂਚ ਕੀਤਾ। ਇਸ ਸਮੇਂ ਗੁਰੂ ਜੀ ਦੇ ਮਹਿਲਾਂ ਤੇ ਮਾਤਾ ਗੁਜਰੀ ਜੀ ਦੀ ਸੇਵਾ ਸੰਭਾਲ ਤੇ ਰਾਖੀ ਦਾ ਕਾਰਜ ਜਿਨਾਂ ਸਿੰਘਾਂ ਤੇ ਸਿੰਘਣੀਆਂ ਦੇ ਸਪੁਰਦ ਕੀਤਾ ਗਿਆ ਉਹਨਾਂ ਵਿਚ ਸੇਵਾਦਾਰਨੀਆਂ ਦੀ ਮੁਖੀ ਅਨੂਪ ਕੌਰ ਸੀ। ਅਜੇ ਇਹ ਕਾਫਲਾ ਅਨੰਦਪੁਰ ਤੋਂ ਥੋੜਾ ਦੂਰ ਹੀ ਬਾਹਰ ਗਿਆ ਸੀ ਜਦੋਂ ਸਮੇਂ ਦੇ ਹਾਕਮ ਵਰਗ ਨੇ ਪਹਿਲਾਂ ਖਾਧੀਆਂ ਕਸਮਾਂ ਭੁੱਲਕੇ ਹਮਲਾ ਕਰ ਦਿੱਤਾ। ਸਿੰਘ ਟਾਕਰੇ ਤੇ ਡੱਟ ਗਏ ਅਤੇ ਬੜੀ ਚੜ੍ਹਦੀ ਕਲਾ ਨਾਲ ਵੈਰੀਆਂ ਦਾ ਟਾਕਰਾ ਕਰਦੇ ਹੌਲੀ ਹੌਲੀ ਅਗੇ ਵਧਦੇ ਗਏ। ਹਕੂਮਤ ਦੀਆਂ ਫੌਜਾਂ

Sri Satguru Jagjit Singh Ji eLibrary NamdhariElibrary@gmail.com

ਦੇ ਆਗੂ ਇਹ ਵੇਖਕੇ ਹੈਰਾਨ ਹੋ ਰਹੇ ਸਨ ਕਿ ਔਰਤਾਂ ਵੀ ਯੁੱਧ ਵਿਚ ਸ਼ਸਤਰ ਲੈਕੇ ਟਾਕਰੇ ਲਈ ਸਾਹਮਣੇ ਆ ਰਹੀਆਂ ਹਨ। ਜਦ ਟਕਰਾਉ ਕਰਦਿਆਂ ਸਿੰਘਾਂ ਦਾ ਇਹ ਕਾਫਲਾ ਸਰਸਾ ਨਦੀ ਦੇ ਕੰਢੇ ਤੇ ਆ ਪਹੁੰਚਿਆ ਤਾਂ ਫੈਸਲਾ ਹੋਇਆ ਕਿ ਰਾਤ ਦੇ ਹਨੇਰੇ ਵਿਚ ਗੁਰੂ ਪਰਵਾਰ ਨੂੰ ਨਦੀ ਪਾਰ ਕਰਵਾ ਦਿੱਤੀ ਜਾਏ ਤੇ ਉਹ ਦਿਨ ਦਾ ਚਾਨਣ ਹੋਣ ਤੱਕ ਕਾਫੀ ਦੁਰਾਡੇ ਲੰਘ ਜਾਣ। ਉਤਨਾ ਚਿਰ ਸਿੰਘ ਦੁਸ਼ਮਣ ਦੀਆਂ ਫੌਜਾਂ ਨੂੰ ਠੱਲ ਪਾਈ ਰਖੱਣਗੇ। ਸਰਸਾ ਨਦੀ ਵਿਚ ਉਸ ਵੇਲੇ ਹੜ ਦਾ ਜ਼ੋਰ ਸੀ। ਜਿਸ ਵਿਚ ਘੋੜੇ ਵੜਦਿਆਂ ਪਰਵਾਰ ਨਿਖੜ ਗਿਆ ਕੋਈ ਕਿਧਰੇ ਜਾ ਕੰਢੇ ਲੱਗਾ ਤੇ ਕੋਈ ਪਾਣੀ ਦੇ ਵਹਾਉ ਵਿਚ ਦੂਰ ਜਾਕੇ ਦੂਜੇ ਕਿਨਾਰੇ ਪੁਜਾ। ਮਾਤਾ ਸਾਹਿਬ ਦੇਵਾਂ ਤੇ ਮਾਤਾ ਸੁੰਦਰੀ ਭਾਈ ਮਨੀ ਸਿੰਘ ਜੀ ਨਾਲ ਕੰਢੇ ਲੱਗੀਆਂ ਤੇ ਇਕ ਪਾਸੇ ਨਿੱਕਲ ਤੁਰੀਆਂ। ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਉਹ ਪਾਉਂਟਾ ਸਾਹਿਬ ਵੱਲ ਹੋ ਤੁਰੀਆਂ ਪਰ ਦਿੱਲੀ ਵੱਲ ਚਲੀਆਂ ਗਈਆਂ। ਮਾਤਾ ਗੁਜਰੀ ਤੇ ਜ਼ੋਰਾਵਰ ਸਿੰਘ ਤੇ ਫਤਹ ਸਿੰਘ ਰਾਤ ਦੇ ਹਨੇਰੇ ਵਿਚ ਹੋਰ ਰਾਹ ਪੈ ਗਏ। ਅਨੂਪ ਕੌਰ ਕਾਫੀ ਦੂਰ ਜਾਕੇ ਬੜੀ ਮੁਸ਼ਕਲ ਨਾਲ ਕੰਢੇ ਲਗੀ। ਰਾਤ ਦੇ ਹਨੇਰੇ ਵਿੱਚ ਉਹਨੂੰ ਕੁਝ ਪਤਾ ਨਹੀ ਲੱਗਾ ਕਿ ਗੁਰੂ ਪਰਵਾਰ ਕਿਹੜੇ ਪਾਸੇ ਨਿਕਲ ਗਿਆ ਹੈ। ਤੇ ਕੌਣ ਕੌਣ ਪਾਣੀ ਦੇ ਤੇਜ਼ ਵਹਾਉ ਵਿਚ ਰੁੜ੍ਹ ਗਿਆ ਹੈ। ਅਨੂਪ ਕੌਰ ਇਹਨਾਂ ਦੀ ਭਾਲ ਵਿਚ ਕਦੇ ਇਕ ਰੁੱਖਾਂ ਦੇ ਝੁੰਡ ਵਿਚ ਜਾਂਦੀ ਤੇ ਕਦੀ ਦੂਜੇ ਵਿਚ। ਉਸਦਾ ਅਸ਼ਾਂਤ ਮਨ ਇਹ ਫਿਕਰ ਚਿੰਤਾਂ ਲਾਈ ਬੈਠਾ ਸੀ ਕਿ ਗੁਰੂ ਜੀ ਨਾਲ ਕੀ ਵਾਪਰੀ ਤੇ ਗੁਰੂ ਪਰਵਾਰ ਕੀ ਸੁਰਖਿਅਤ ਨਦੀ ਪਾਰ ਕਰਕੇ ਕਿਸੀ ਸੁਰਖਿਅਤ ਟਿਕਾਣੇ ਤੇ ਪਹੁੰਚ ਗਿਆ ਹੈ ਕਿ ਨਹੀਂ। ਸਰਕਾਰੀ ਟੋਲੀਆਂ ਸ਼ਿਕਾਰੀਆਂ ਵਾਂਗ ਇੱਸ ਸਾਰੇ ਇਲਾਕੇ ਵਿਚ ਫਿਰ ਰਹੀਆਂ ਸਨ ਇਸ ਲਈ ਖੁਲ੍ਹ ਕੇ ਸਾਹਮਣੇ ਆਉਣਾ ਔਖਾ ਸੀ। ਖੇਤਾਂ ਵਿਚ ਲੁਕ ਛਿਪਕੇ ਵਿਚਰਦਿਆਂ ਅਖੀਰ

Sri Satguru Jagjit Singh Ji eLibrary NamdhariElibrary@gmail.com

ਉਹਨੂੰ ਸਿੰਘਾਂ ਦਾ ਜੱਥਾ ਮਿਲਿਆ ਜਿਸ ਤੋਂ ਪਤਾ ਲੱਗਾ ਕਿ ਗੁਰੂ ਕਲਗੀਧਰ ਪਾਤਸ਼ਾਹ ਸਿੰਘਾਂ ਦੇ ਇੱਕ ਜੱਥੇ ਸਮੇਤ ਚਮਕੌਰ ਵੱਲ ਚਲੇ ਗਏ ਹਨ। ਇਸ ਨੇ ਉਹਨਾਂ ਸਿੰਘਾਂ ਨੂੰ ਪ੍ਰੇਰਿਆ ਕਿ ਆਉ ਚਮਕੌਰ ਵੱਲ ਚੱਲੀਏ ਚਮਕੌਰ ਨੇੜੇ ਜਾਕੇ ਦੇਖਿਆ ਕਿ ਹਰ ਪਾਸਿਉਂ ਹੀ ਮੁਗਲ ਫੌਜਾਂ ਹਰਲ ਹਰਲ ਕਰ ਰਹੀਆਂ ਹਨ ਇਸ ਲਈ ਜੱਥਾ ਚਮਕੌਰ ਦੇ ਅੰਦਰ ਨਾ ਜਾ ਸਕਿਆ ਤੇ ਉਡੀਕ ਕਰਨ ਲੱਗ ਪਏ ਕਿ ਕੋਈ ਸਿੱਖ ਆ ਕੇ ਅੰਦਰਲੀ ਹਾਲਤ ਦੱਸੇ ਤਾਂ ਕਿ ਉਸ ਅਨੁਸਾਰ ਇਹ ਜੱਥਾ ਕਾਰਵਾਈ ਕਰ ਸੱਕੇ। ਜਦ ਇਹ ਪਤਾ ਲੱਗਾ ਕਿ ਦੋਵੇਂ ਵਡੇ ਸਾਹਿਬਜ਼ਾਦੇ ਤੇ ਸਿੰਘਾਂ ਦਾ ਇਕ ਜੱਥਾ ਯੁਧ ਕਰਦਾ ਹੋਇਆ ਸ਼ਹੀਦ ਹੋ ਗਿਆ ਹੈ ਅੰਤੇ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਤੋਂ ਕਿਧਰੇ ਚਲੇ ਗਏ ਹਨ। ਇਸ ਲਈ ਅਨੂਪ ਕੌਰ ਨੇ ਸਲਾਹ ਦਿਤੀ ਕਿ ਇਥੇ ਠਹਿਰਨ ਨਾਲੋਂ ਚੰਗਾ ਹੋਏਗਾ ਜੇਕਰ ਅਸੀਂ ਗੁਰੂ ਜੀ ਤੇ ਗੁਰੂ ਪਰਵਾਰ ਦਾ ਪਤਾ ਕਰੀਏ ਤੇ ਉਹਨਾਂ ਦੀ ਸੇਵਾ ਵਿਚ ਹਾਜ਼ਰ ਹੋਈਏ। ਕਈ ਦਿਨ ਆਸੇ ਪਾਸੇ ਦੇ ਇਲਾਕੇ ਵਿਚ ਫਿਰਦੇ ਰਹੇ। ਵੰਨ ਸੁਵੰਨੀਆਂ ਅਵਾਜ਼ਾਂ ਤੇ ਗੱਲਾਂ ਇਹਨਾਂ ਦੇ ਕੰਨੀ ਪੈਂਦੀਆਂ ਰਹੀਆਂ। ਬੜੀ ਭਿਆਨਕ ਸਥਿਤੀ ਬਣੀ ਹੋਈ ਸੀ। ਸਾਧਾਰਣ ਮਨੁਖ ਅਜਿਹੀ ਅਵਸਥਾ ਵਿਚ ਘਬਰਾ ਜਾਂਦਾ ਹੈ ਪਰ ਅਨੂਪ ਕੌਰ ਨਾ ਘਬਰਾਈ ਤੇ ਨਾ ਡਰੀ। ਕਿਧਰੋਂ ਉਹਨਾਂ ਸੁਣਿਆ ਕਿ ਮਾਤਾ ਗੁਜਰੀ ਤੇ ਛੋਟੇ ਸਹਿਬਜ਼ਾਦੇ ਮੁਗਲ ਫੌਜਾਂ ਨੇ ਗਿਰਫਤਾਰ ਕਰ ਲਏ ਹਨ ਅਤੇ ਉਹ ਨਵਾਬ ਸਰਹੰਦ ਦੀਂ ਕੈਦ ਵਿਚ ਹਨ। ਇਹ ਸੂਚਨਾ ਮਿਲਦੇ ਸਾਰ ਉਹ ਸਰਹੰਦ ਵੱਲ ਚੱਲ ਪਏ। ਥੋੜਾ ਕੁ ਅਗੇ ਗਏ ਸਨ ਕਿ ਹਕੂਮਤ ਦੀ ਗੁਸ਼ਤੀ ਫੌਜੀ ਟੁਕੜੀ ਅਚਾਨਕ ਸਾਹਮਣੇ ਆ ਗਈ ਤੇ ਇਸ ਲਈ ਉਸ ਨਾਲ ਟੱਕਰ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ। ਇਥੇ ਡੱਟ ਕੇ ਅੱਧਾ ਕੁ ਘੰਟਾਂ ਦੋਹਾਂ ਪਾਸਿਉਂ ਤਲਵਾਰਾਂ ਖੜਕੀਆਂ ਤੇ ਘੋੜ ਸਵਾਰਾਂ ਦੇ ਨੇਜ਼ੇ ਤੇ ਬਰਛੇ

ਲਿਸ਼ਕੇ। ਦੋ ਸਿੰਘ ਸ਼ਹੀਦ ਹੋ ਗਏ। ਅਨੂਪ ਕੌਰ ਤੇ ਦੋ ਹੋਰ ਸਿੰਘ ਜ਼ਖਮੀ ਹੋ ਗਏ ਪਰ ਜਿਸ ਤਰ੍ਹਾਂ ਜ਼ਖਮੀ ਸ਼ੇਰ ਬੜੇ ਗੁੱਸੇ ਨਾਲ ਝਪਟਦਾ ਹੈ ਉਸੇ ਤਰ੍ਹਾਂ ਅਨੂਪ ਕੌਰ ਵੀ ਜ਼ਖਮੀ ਵੈਰੀ ਤੇ ਹੱਲਾ ਕਰਦੀ ਰਹੀ ਅਤੇ ਅਖੀਰ ਉਹ ਫੌਜੀ ਟੁਕੜੀ ਪਿੜ ਛੱਡ ਕੇ ਪਿੱਛੇ ਹਟ ਗਈ।

ਸਰਹੰਦ ਨੇੜੇ ਜਾ ਕੇ ਇਹ ਵੀ ਪਤਾ ਲੱਗ ਗਿਆ ਕਿ ਛੋਟੇ ਸਾਹਿਬਜ਼ਾਦੇ ਕੰਧਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤੇ ਗਏ ਹਨ ਤੇ ਮਾਤਾ ਗੁਜਰੀ ਜੀ ਨੂੰ ਵੀ ਬੁਰਜ ਉਤੋਂ ਸੁੱਟ ਕੇ ਸ਼ਹੀਦ ਕਰ ਦਿੱਤਾ ਗਿਆ ਹੈ। ਇਸ ਲਈ ਇਹ ਕਿੱਸੇ ਰੁਖਾਂ ਦੇ ਝੁੰਡ ਵਿਚ ਠਹਿਰ ਗਏ। ਉਹ ਕਿਸੇ ਗੁਰੂ ਘਰ ਦੇ ਸ਼ਰਧਾਲੂ ਦੇ ਖੇਤ ਸਨ। ਉਹ ਦੀ ਮਦਦ ਨਾਲ ਅਨੂਪ ਕੌਰ ਤੇ ਹੋਰ ਜ਼ਖਮੀ ਸਿੰਘਾਂ ਦੇ ਫੱਟ ਬੰਨੇ ਗਏ। ਜਦ ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਜੀ ਮਾਲਵੇ ਦੇ ਇਲਾਕੇ ਵਿਚ ਕਿਧਰੇ ਵਿਚਰ ਰਹੇ ਹਨ ਤਾਂ ਇਹ ਸਰਹੰਦ ਨੇੜਿਉਂ ਉਸ ਪਾਸੇ ਵੱਲ ਚੱਲ ਪਏ। ਹੁਣ ਅਨੂਪ ਕੌਰ ਨਾਲ ਕੇਵਲ ਪੰਜ ਸਿੰਘ ਹੀ ਰਹਿ ਗਏ ਸਨ। ਬੜੀ ਵੱਡੀ ਗਿਣਤੀ ਵਿਚ ਫੌਜ਼ੀ ਗਸ਼ਤੀ ਦਸਤੇ ਹਰ ਪਾਸੇ ਪਿੰਡਾਂ ਵਿਚੋਂ ਲੰਘ ਰਹੇ ਸਨ। ਜਿਸ ਤੋਂ ਅਨੁਮਾਨ ਲੱਗਾ ਸੀ ਕਿ ਇਹ ਗੁਰੂ ਸਾਹਿਬ ਦਾ ਪਿੱਛਾ ਕਰ ਰਹੇ ਹਨ। ਅਨੂਪ ਕੌਰ ਦੇ ਮਨ ਦੀ ਇਹੀ ਤੜਪ ਸੀ ਕਿ ਇਕ ਵਾਰ ਉਹ ਗੁਰੂ ਮਹਾਰਾਜ ਦੇ ਦਰਸ਼ਨ ਕਰ ਲਵੇ ਤੇ ਇਸ ਸੰਕਟ ਕਾਲ ਵਿਚ ਉਹ ਆਪਣੇ ਧਰਮ ਇਮਾਨ ਦੀ ਰਾਖੀ ਕਰਦਿਆਂ ਸ਼ਹੀਦ ਹੋ ਜਾਏ। ਸਵੇਰੇ ਸ਼ਾਮ ਗੁਰਬਾਣੀ ਦਾ ਪਾਠ ਕਰਦਿਆਂ ਉਹ ਗੁਰੂ ਮਹਾਰਾਜ ਦੀ ਇਕ ਤੁਕ ਨੂੰ ਗੁਣ ਗੁਣਾਉਂਦੀ :

'ਜਬ ਆਵ ਕੀ ਅਉਧ ਨਿਧਾਨ ਬਣੇ
ਅਤਿ ਹੀ ਰਣ ਮੈਂ ਤਬ ਜੂਝ ਮਰੌਂ।'

ਕੁਝ ਦਿਨ ਹੋਰ ਬੀਤ ਗਏ ਤਾਂ ਇਕ ਸਵੇਰੇ ਮੂੰਹ ਹਨੇਰੇ ਹੀ ਜਦੋਂ ਇਹ ਅਗਲੇ ਪੜਾਅ ਲਈ ਕੂਚ ਕਰਨ ਦੀ ਤਿਆਰੀ ਵਿਚ ਸਨ ਤਾਂ

Sri Satguru Jagjit Singh Ji eLibrary NamdhariElibrary@gmail.com

ਮਲੇਰਕੋਟਲੇ ਦੇ ਸ਼ੇਰ ਮਹੁੰਮਦ ਖਾਂ (ਗੁਲਸ਼ੇਰ ਖਾਂ) ਦੀ ਫੌਜ ਨੇ ਇਹਨਾਂ ਨੂੰ ਆ ਘੇਰਿਆ। ਜਾਪਦਾ ਹੈ ਕਿ ਕਿਸੇ ਸਿੱਖ ਵਿਰੋਧੀ ਨੇ ਉਨਾਂ ਨੂੰ ਇਹਨਾਂ ਦੇ ਇਸ ਟਿਕਾਣੇ ਠਹਿਰਣ ਦੀ ਖਬਰ ਦੇ ਦਿਤੀ ਸੀ। ਸ਼ੇਰ ਮਹੁੰਮਦ ਖਾਂ ਅਨੰਦਪੁਰ ਦੇ ਘੇਰੇ ਸਮੇਂ ਤੋਂ ਅਨੂਪ ਕੌਰ ਦੀ ਜਥੇਦਾਰੀ ਹੇਠ ਸਿਖ ਬੀਬੀਆਂ ਦੀ ਫੌਜੀ ਟੁਕੜੀ ਦੀ ਬਹਾਦਰੀ ਦੀਆਂ ਗੱਲਾਂ ਸੁਣ ਚੁੱਕਿਆਂ ਸੀ। ਅਨੂਪ ਕੌਰ ਦੀ ਸੁੰਦਰਤਾ ਤੇ ਜੋਬਨ ਜੁਆਨੀ ਦੇ ਚਰਚੇ ਵੀ ਸੁਣ ਸੁਣ ਕੇ ਸ਼ੇਰ ਮਹੁੰਮਦ ਖਾਂ ਇਸਦੇ ਦਰਸ਼ਨ ਕਰਨ ਤੇ ਇਹਨੂੰ ਪਾਣ ਦੀ ਲਾਲਸਾ ਮਨ ਵਿਚ ਰਖੀ ਬੈਠਾ ਸੀ। ਅਜ ਇਸ ਫੌਜੀ ਟੁਕੜੀ ਦੇ ਘੇਰੇ ਵਿਚ ਆਏ ਸਿੰਘਾਂ ਨੇ ਅਨੁਭਵ ਕੀਤਾ ਕਿ ਦੋ ਸੌ ਫੌਜੀਆਂ ਦੇ ਟਾਕਰੇ ਵਿਚੋਂ ਬੱਚ ਨਿਕਲਣ ਦਾ ਕੋਈ ਰਾਹ ਨਹੀਂ ਇਸ ਲਈ ਲੜਕੇ ਸ਼ਹੀਦ ਹੋਣਾ ਹੀ ਪਏਗਾ ਸੋ ਉਹ ਪੰਜੇ ਸਿੰਘ ਮਲੇਰਕੋਟਲੇ ਦੀ ਫੌਜ਼ ਨਾਲ ਲੜਦੇ ਸ਼ਹੀਦ ਹੋ ਗਏ। ਅਨੂਪ ਕੌਰ ਬੜੀ ਬਹਾਦਰੀ ਨਾਲ ਯੁੱਧ ਲੜ ਰਹੀ ਸੀ। ਜਦੋਂ ਇਸਦਾ ਘੋੜਾ ਸਖਤ ਜ਼ਖਮੀ ਹੋ ਕੇ ਡਿੱਗ ਪਿਆ ਤੇ ਘੋੜੇ ਦੇ ਡਿਗਣ ਨਾਲ ਇਸ ਦੀ ਇਕਬਾਂਹ ਦੀ ਹੱਡੀ ਟੁਟ ਗਈ। ਇਉਂ ਮਲੇਰ ਕੋਟਲੇ ਦੇ ਸ਼ੇਰ ਮਹੁੰਮਦ ਖਾਂ ਨੇ ਅਨੂਪ ਕੌਰ ਨੂੰ ਕੈਦੀ ਬਣਾ ਲਿਆ।

ਸ਼ੇਰ ਮਹੁੰਮਦ ਖਾਂ ਨੂੰ ਜਦੋਂ ਪਤਾ ਲੱਗਾ ਕਿ ਇਹੀ ਅਨੂਪ ਕੌਰ ਏ ਜਿਸ ਬਾਰੇ ਉਸਨੇ ਬਹੁਤ ਕੁਝ ਸੁਣਿਆ ਸੀ ਤਾਂ ਉਹਨੇ ਮਨ ਵਿਚ ਫੈਸਲਾ ਕਰ ਲਿਆ ਕਿ ਇਹਨੂੰ ਮੁਸਲਮਾਨੀ ਧਰਮ ਵਿਚ ਲਿਆ ਕੇ ਇਹਨੂੰ ਆਪਣੇ ਹਰਮ ਵਿਚ ਰਖੇਗਾ ਤੇ ਜੇ ਇਹ ਉਹਦੇ ਨਾਲ ਵਿਆਹ ਕਰਨਾ ਮਨ ਜਾਏ ਤਾਂ ਇਸ ਨਾਲ ਨਿਕਾਹ ਕਰ ਲਏਗਾ ਨਹੀ ਤਾਂ ਇਹਦੇ ਹਾਣ ਦੇ ਆਪਣੇ ਪੁੱਤਰ ਨਾਲ ਇਹਦਾ ਵਿਆਹ ਕਰ ਦਏਗਾ। ਇਹ ਸੋਚਕੇ ਉਹਨੇਂ ਆਪਣੇ ਫੌਜੀਆਂ ਨੂੰ ਹਦਾਇਤ ਕੀਤੀ ਕਿ ਅਜੇ ਇਸਨੂੰ ਪੂਰੇ ਸਤਿਕਾਰ ਨਾਲ ਰੱਖੋ। ਇਸ ਦਾ ਯੋਗ ਇਲਾਜ ਕਰਾਉ ਤੇ

ਮਲੇਰ ਕੋਟਲੇ ਲਿਜਾਕੇ ਇਸ. ਦੇ ਅਰਾਮ ਦਾ ਪ੍ਰਬੰਧ ਕਰੋ। ਉਹ ਜ਼ਰੂਰੀ ਗੱਲ ਬਾਤ ਲਈ ਨਵਾਬ ਸਰਹੰਦ ਪਾਸ ਜਾ ਰਿਹਾ ਹੈ ਤੇ ਉਸ ਪਾਸੋਂ ਵਾਪਸ ਆ ਕੇ ਮਲੇਰ ਕੋਟਲੇ ਵਿੱਚ ਆਪਣੇ ਤੇ ਮਨ ਵਿਚ ਸੋਚੀ ਯੋਜਨਾ ਨੂੰ ਅਮਲੀ ਰੂਪ ਦੇਵੇਗਾ।

ਜ਼ਖਮੀ ਅਨੂਪ ਕੌਰ ਲਈ ਪਾਲਕੀ ਦਾ ਪ੍ਰਬੰਧ ਕੀਤਾ ਗਿਆ ਤੇ ਪਾਲਕੀ ਵਿਚ ਉਹਨੂੰ ਬਿਠਾਕੇ ਫਿਰ ਸ਼ੇਰ ਮਹੁੰਮਦ ਖਾਂ ਨੇ ਤੁਰਨ ਤੋਂ ਪਹਿਲਾਂ ਝਕਦਿਆਂ ਸੰਖੇਪ ਜਿਹੀ ਗੱਲ ਬਾਤ ਕਰਦਿਆ ਆਪਣੇ ਮਨ ਦੇ ਵਿਚਾਰ ਅਨੂਪ ਕੌਰ ਅਗੇ ਰੱਖੇ। ਜਿਸ ਤੋਂ ਅਨੂਪ ਕੌਰ ਨੂੰ ਸਮਝ ਆ ਗਈ ਕਿ ਇਹ ਉਹਦੇ ਤੇ ਦੋਹਰਾ ਹਮਲਾ ਕਰਨਗੇ ਇਕ ਤਾਂ ਉਹਨੂੰ ਆਪਣਾ ਧਰਮ ਇਮਾਨ ਬਦਲਣ ਲਈ ਮਜ਼ਬੂਰ ਕਰਨਗੇ ਤੇ ਦੂਜਾ ਉਹਦੇ ਇਸਤ੍ਰੀਪਨ ਦੀ ਇਜ਼ਤ ਨੂੰ ਹੱਥ ਪਾਉਣਗੇ। ਇਸ ਲਈ ਉਹ ਪਾਲਕੀ ਵਿਚ ਬੈਠੀ ਇਹੀ ਸੋਚ ਵਿਚਾਰ ਕਰਦੀ ਰਹੀ ਕਿ ਕਿਵੇਂ ਇਹਨਾਂ ਜ਼ਾਲਮਾਂ ਤੋਂ ਛੁਟਕਾਰਾ ਪਾਏ ਤੇ ਜੇ ਕਿਸੇ ਤਰ੍ਹਾਂ ਉਹ ਅਜ਼ਾਦ ਨਹੀਂ ਹੋ ਸੱਕਦੀ ਤਾਂ ਫਿਰ ਕਿਵੇਂ ਸ਼ਹਾਦਤ ਪਾ ਜਾਵੇ। ਹੁਣ ਲੜਦਿਆਂ ਸ਼ਹੀਦੀ ਪਾਉਣ ਦਾ ਤਾਂ ਅਵਸਰ ਨਹੀਂ ਸੀ ਤੇ ਕੈਦ ਵਿਚੋਂ ਨਿੱਕਲ ਜਾਣ ਦਾ ਕੋਈ ਰਾਹ ਨਹੀ ਸੀ ਪਰ ਉਹਨੇ ਦ੍ਰਿੜ ਨਿਸਚਾ ਕਰ ਲਿਆ ਕਿ ਕੁਝ ਵੀ ਹੋਵੇ ਉਹ ਨਾ ਸਿੱਖੀ ਤਿਆਗੇਗੀ ਅਤੇ ਨਾ ਇਹਨਾਂ ਦੇ ਹਰਮ ਵਿਚ ਇਕ ਪੱਲ ਵੀ ਰਹੇਗੀ।

ਮਲੇਰ ਕੋਟਲੇ ਪਹੁੰਚਕੇ ਹਦਾਇਤ ਅਨੁਸਾਰ ਉਸਦੀ ਕਰੜੇ ਪਹਿਰੇ ਵਿਚ ਰਿਹਾਇਸ਼ ਦਾ ਪ੍ਰਬੰਧ ਕੀਤਾ ਗਿਆ। ਸ਼ੇਰ ਮਹੁੰਮਦ ਖਾਂ ਕਾਫੀ ਦਿਨ ਲਾ ਕੇ ਆਇਆ ਤੇ ਉਹਨੂੰ ਅਨੂਪ ਕੌਰ ਦੀ ਸੇਵਾ ਸੰਭਾਲ ਵਿਚ ਲੱਗੀਆਂ ਨਾਰੀਆਂ ਨੇ ਦੱਸਿਆ ਕਿ ਉਹ ਸਵੇਰੇ ਸ਼ਾਮ ਪਾਠ ਕਰਣ ਵਿੱਚ ਰੁਝੀ ਰਹਿੰਦੀ ਏ। ਮੁਸਲਮਾਨ ਔਰਤਾਂ ਨੂੰ ਸਮਝ ਹੀ ਨਹੀਂ ਆਉਂਦੀ ਕਿ ਉਹ ਕੀ ਪੜ੍ਹਦੀ ਏ। ਤੇ ਜਦੋਂ ਉਹ ਇਬਾਦਤ ਤੋਂ ਵਿਹਲੀ

ਹੁੰਦੀ ਏ ਤਾਂ ਬੜੀ ਗੰਭੀਰ ਰੂਪ ਵਿਚ ਬੈਠੀ ਸੋਚਾਂ ਦੇ ਸਾਗਰ ਵਿਚ ਡੁਬੀ ਰਹਿੰਦੀ ਏ। ਕਿਸੇ ਨੂੰ ਇਹ ਚਿਤ ਚੇਤਾ ਵੀ ਨਹੀਂ ਸੀ ਕਿ ਉਹ ਮਰਨ ਤੇ ਸ਼ਹੀਦ ਹੋਣ ਦੀ ਵਿਉਂਤ ਬਣਾਂ ਰਹੀ ਏ। ਸ਼ੇਰ ਮਹੁੰਮਦ ਖਾਂ ਨੇ ਕਾਫੀ ਲੰਮਾ ਸਮਾਂ ਇਸ ਲਈ ਉਡੀਕ ਕੀਤੀ ਕਿ ਇਹ ਉਹਦੇ ਹਰਮ ਦਾ ਸ਼ਿੰਗਾਰ ਬਣਨਾਂ ਖਿੜੇ ਮੱਥੇ ਸਵੀਕਾਰ ਕਰੇ। ਉਹਨੇ ਨੌਕਰਾਣੀਆਂ ਰਾਹੀਂ ਵੀ ਇਹੀ ਦਬਾ ਪਾਉਣਾ ਚਾਹਿਆ ਕਿ ਇਸ ਤੋਂ ਬਿਨਾਂ ਹੋਰ ਕੋਈ ਹੱਲ ਨਹੀਂ। ਅਖੀਰ ਇਕ ਦਿਨ ਮਨ ਵਿਚ ਪੱਕਾ ਫੈਸਲਾਂ ਕਰਕੇ ਉਹਨੇ ਤਿਆਰੀ ਕਰ ਲਈ ਤੇ ਸ਼ੇਰ ਮਹੁੰਮਦ ਖਾਂ ਨੇ ਆਪਣੀ ਯੋਜਨਾ ਅਨੁਸਾਰ ਕਾਜ਼ੀ ਬੁਲਾ ਲਏ ਤਾਂ ਕਿ ਇਹਦਾ ਧਰਮ ਵਿਸ਼ਵਾਸ਼ ਬਦਲਿਆ ਜਾਏ। ਜਦ ਕਾਜ਼ੀ ਤੇ ਮੌਲਵੀ ਮੁਲਾਣੇ ਆਏ ਤਾਂ ਅਨੂਪ ਕੌਰ ਕਮਰੇ ਵਿਚ ਜ਼ਮੀਨ ਤੇ ਖੂਨ ਵਿਚ ਲੱਥ ਪੱਥ ਮਰੀ ਪਈ ਸੀ ਤੇ ਛੁਰਾ (ਖੰਜਰ) ਉਹਦੇ ਸੀਨੇ ਵਿਚ ਖੁਭਿਆ ਪਿਆ ਸੀ। ਸਾਰੇ ਹੈਰਾਨ ਰਹਿ ਗਏ ਉਹਨਾਂ ਹਿਲਾਇਆ ਜੁਲਾਇਆ ਪਰ ਉਹਦੀ ਆਤਮਾ ਦਾ ਭੌਰ ਸਰੀਰ ਦਾ ਸਾਥ ਛੱਡਕੇ ਕਿਧਰੇ ਦੂਰ ਉਡਾਰੀ ਮਾਰ ਚੁੱਕਿਆ ਸੀ। ਉਹਨਾਂ ਨੇ ਅਨੂਪ ਕੌਰ ਦੇ ਸਰੀਰ ਨੂੰ ਇਸਲਾਮੀ ਰਿਵਾਜ਼ ਅਨੁਸਾਰ ਕਬਰ ਪੁੱਟਕੇ ਦਫਨਾਂ ਦਿੱਤਾ।

ਜਦੋਂ ਬੰਦਾ ਸਿੰਘ ਬਹਾਦਰ ਨਾਦੇੜ ਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਅਨੁਸਾਰ ਮੁਗਲ ਹਾਕਮਾਂ ਨੂੰ ਸੋਧਣ ਲੱਈ ਪੰਜਾਬ ਆਇਆ ਤਾਂ ਜਿੱਥੇ ਸਰਹੰਦ ਫਤਹ ਕੀਤੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਕੰਧਾਂ ਵਿਚ ਚਿਣਕੇ ਸ਼ਹੀਦ ਕਰਨ ਵਾਲੇ ਨਵਾਬ ਸਰਹੰਦ ਨੂੰ ਮਾਰਿਆ ਉਥੇ ਸਮਾਣੇ ਵਿਚ ਗੁਰੂ ਤੇਗ ਬਹਾਦਰ ਜੀ ਦੇ ਕਾਤਲ ਸਈਆਦ ਜਲਾਲਉਦੀਨ ਤੋਂ ਬਦਲਾ ਲਿਆ ਉੱਥੇ ਮਲੇਰ ਕੋਟਲੇ ਤੇ ਧਾਵਾ ਬੋਲਿਆ। ਸ਼ੇਰ ਮਹੁੰਮਦ ਖਾਂ ਤਾ ਡਰਦਾ ਮਾਰਾ ਪਹਿਲਾ ਹੀ ਨੱਸ ਗਿਆ। ਦਸ ਹਜ਼ਾਰ ਦੀ ਖਾਲਸਾ ਫੌਜ ਨੇ ਮਲੇਰ ਕੋਟਲੇ ਤੇ ਕਬਜ਼ਾ ਕਰਕੇ ਪਹਿਲਾ ਕੰਮ ਇਹ ਕੀਤਾ ਕਿ ਅਨੂਪ ਕੌਰ ਦੇ ਸ਼ਰੀਰ ਨੂੰ ਕਬਰ ਵਿਚੋਂ ਕਢਿਆ ਤੇ ਖਾਲਸਾ

ਫੌਜ ਨੇ ਪੂਰੇ ਫੌਜੀ ਸਨਮਾਨ ਨਾਲ ਉਸ ਦਾ ਦਾਹ ਸੰਸਕਾਰ ਕੀਤਾ ਪਹਿਲਾਂ ਨੰਗੀਆਂ ਕ੍ਰਿਪਾਨਾ ਹੇਠੋਂ ਉਸਦੀ ਅਰਥੀ ਲੰਘਾਈ ਤੇ ਬੰਦੂਕਾਂ ਵਿਚੋਂ ਗੋਲੀਆਂ ਚਲਾ ਕੇ ਸਲਾਮੀ ਦਿੱਤੀ। ਇਸ ਸਮੇਂ ਬੰਦਾ ਬਹਾਦਰ ਸਿੰਘ ਨੇ ਐਲਾਨ ਕੀਤਾ ਕਿ ਇਹ ਅਨੂਪ ਕੌਰ ਸਤੀ ਤੇ ਸ਼ਹੀਦ ਹੈ ਇਤਿਹਾਸ ਵਿਚ ਆਪਣੀ ਕੁਰਬਾਨੀ ਨਾਲ ਸਦਾ ਯਾਦ ਰਹੇਗੀ।

ਸ੍ਰ: ਅਮਰ ਸਿੰਘ ਸ਼ੇਰੇ ਪੰਜਾਬ ਅਨੁਸਾਰ ਜਦੋਂ ਅਨੂਪ ਕੌਰ ਕੈਦੀ ਬਣਾਕੇ ਪਾਲਕੀ ਵਿਚ ਮਲੇਰ ਕੋਟਲੇ ਲਿਜਾਈ ਜਾ ਰਹੀ ਸੀ ਤਾਂ ਰਾਹ ਵਿਚ ਉਹਨੇ ਦੂਰੋਂ ਪਾਲਕੀ ਵਿਚੋਂ ਕਿਸੇ ਸਿੰਘ ਨੂੰ ਦੇਖਿਆ। ਕਹਾਰਾਂ ਨੂੰ ਕਹਿਕੇ ਪਾਲਕੀ ਰੁਕਵਾਈ ਤੇ ਨਾਲ ਜਾ ਰਹੀ ਫੌਜ਼ੀ ਟੁਕੜੀ ਨੂੰ ਕਿਹਾ ਕਿ ਉਹ ਦੂਰ ਮੇਰਾ ਭਰਾ ਮੈਨੂੰ ਲਭੱਦਾ ਫਿਰਦਾ ਹੈ, ਉਹਨੂੰ ਮੇਰੇ ਪਾਸ ਬੁਲਾਉ। ਸਿਪਾਹੀ ਤੁਰੰਤ ਘੋੜੇ ਭਜਾਕੇ ਉਸ ਸਿੰਘ ਵਲ ਗਏ ਤੇ ਉਹਨੂੰ ਕਹਿਣ ਲੱਗੇ ਕਿ ਤੇਰੀ ਭੈਣ ਤੈਨੂੰ ਬੁਲਾ ਰਹੀ ਏ। ਉਹ ਸਿੰਘ ਤੁਰੰਤ ਆਇਆ ਅਨੂਪ ਕੌਰ ਨੇ ਉਹਨੂੰ ਆਪਣੀ ਜਾਣ ਪਛਾਣ ਕਰਕੇ ਹੌਲੀ ਜਿਹੀ ਪਹਿਰੇਦਾਰਾਂ ਤੋਂ ਬੱਚ ਕੇ ਦਸਿਆ ਕਿ ਮਲੇਰ ਕੋਟਲੇ ਜਾ ਕੇ ਮੈਂ ਆਤਮ ਹਤਿਆ ਕਰਾਂਗੀ ਪਰ ਆਪਣੇ ਸਿੱਖੀ ਧਰਮ ਨੂੰ ਦਾਗ ਨਹੀ ਲਗਣ ਦਿਆਂਗੀ ਤੇ ਨਾ ਆਪਣੇ ਤ੍ਰੀਮਤਪਨ ਨੂੰ ਕੋਈ ਆਂਚ ਲਗਣ ਦਿਆਗੀ। ਇਹ ਹਾਕਮ ਲੋਕ ਝੂਠਾ ਪ੍ਰਚਾਰ ਕਰ ਸੱਕਦੇ ਹਨ। ਤੁਸੀਂ ਸਤਿਗੁਰਾਂ ਤੱਕ ਇਹ ਸੁਨੇਹਾ ਪੁਚਾ ਦਿਉ ਕਿ ਮੈਂ ਮਰ ਤਾਂ ਸੱਕਦੀ ਹਾਂ ਪਰ ਸਿੱਖੀ ਨੂੰ ਕਲੰਕਤ ਨਹੀਂ ਹੋਣ ਦਿਆਂਗੀ।

ਸ੍ਰ: ਅਮਰ ਸਿੰਘ ਸ਼ੇਰੇ ਪੰਜਾਬ ਨੇ ਇਹ ਭੀ ਲਿਖਿਆ ਹੈ ਕਿ ਅਨੂਪ ਕੌਰ ਨੇ ਖਾਲਸਾ ਪੰਥ ਪਾਸ ਆਪਣੀ ਇਹ ਵਸੀਅਤ ਵੀ ਉਸ ਸਿੰਘ ਰਾਂਹੀ ਭੇਜੀ ਕਿ ਮੇਰੀ ਆਤਮ ਹਤਿਆ ਪਿਛੋਂ ਜੇ ਕਬਰ ਵਿਚ ਮੇਰੀ ਲਾਸ਼ ਪਾਈ ਜਾਏ ਤਾਂ ਖਾਲਸਾ ਪੰਥ ਨੂੰ ਜਦ ਮੌਕਾ ਮਿਲੇ ਤਾਂ ਮੇਰੀ ਲਾਸ਼ ਨੂੰ ਕਬਰ ਵਿਚੋਂ ਕੱਢੇ ਤੇ ਮਰਿਆਦਾ ਅਨੁਸਾਰ ਮੇਰੇ ਸ਼ਰੀਰ

Sri Satguru Jagjit Singh Ji eLibrary NamdhariElibrary@gmail.com

ਨੂੰ ਇਸ਼ਨਾਨ ਕਰਾਇਆ ਜਾਏ ਤਾਂ ਕਿ ਦੁਸ਼ਟਾ ਦੇ ਲੱਗੇ ਹਥਾਂ ਤੋਂ ਸਰੀਰ ਇਸ਼ਨਾਨ ਨਾਲ ਪਵਿਤ੍ਰ ਹੋ ਜਾਏ ਫਿਰ ਅੰਤਮ ਸੰਸਕਾਰ ਤੋਂ ਪਹਿਲਾ ਮੇਰੇ ਮ੍ਰਿਤਕ ਸਰੀਰ ਪਾਸ ਸਿੰਘ ਬੈਠ ਕੇ ਜਪੁਜੀ ਸਾਹਿਬ ਦਾ ਪਾਠ ਕਰਨ। ਬੰਦਾ ਸਿੰਘ ਬਹਾਦਰ ਨੇ ਉਹਦੀ ਵਸੀਅਤ ਤੇ ਗੁਰ ਮਰਿਆਦਾ ਅਨੁਸਾਰ ਅਨੂਪ ਕੌਰ ਦਾ ਸੰਸਕਾਰ ਕੀਤਾ।

ਸ੍ਰ: ਅਮਰ ਸਿੰਘ ਸ਼ੇਰੇ ਪੰਜਾਬ ਨੇ ਬੰਦਾ ਸਿੰਘ ਬਹਾਦਰ ਦੇ ਸ਼ਬਦਾਂ ਵਿਚ ਹੀ ਅਨੂਪ ਕੌਰ ਨੂੰ "ਸ਼ਹੀਦ ਸਤੀ ਅਨੂਪ ਕੌਰ" ਲਿਖਿਆ ਹੈ। ਨਾਲ ਹੀ ਇਕ ਅੰਗਰੇਜ਼ ਲੇਖਕ ਲੇਪਲ ਗ੍ਰਿਫਨ ਤੇ ਉਰਦੂ ਦੀ ਇਕ ਰਚਨਾ "ਗੌਸ਼ਾ ਏ ਪੰਜਾਬ" ਦੇ ਹਵਾਲੇ ਨਾਲ ਲਿਆ ਹੈ ਕਿ ਮਲੇਰ ਕੋਟਲੇ ਦੇ ਨਵਾਬ ਦਾ ਅਸਲ ਨਾਂਅ ਗੁਲਸ਼ੇਰ ਖਾਂ ਸੀ ਅੰਗਰੇਜ਼ ਲੇਖਕਾਂ ਨੇ ਸ਼ੇਰ ਮਹੁੰਮਦ ਖਾਂ ਲਿਖ ਦਿਤਾ। ਪੁਰਾਤਨ ਸਿੱਖ ਇਤਿਹਾਸਕਾਰਾਂ ਨੇ ਨਾਮ ਗੁਲਸ਼ੇਰ ਖਾਂ ਹੀ ਦਸਿਆ ਹੈ।

*ਡਾ: ਗਿਆਨੀ ਭਜਨ ਸਿੰਘ*

Sri Satguru Jagjit Singh Ji eLibrary NamdhariElibrary@gmail.com

# ਸਹਾਇਕ ਪੁਸਤਕਾਂ ਦੀ ਸੂਚੀ

1. ਕੇਸਰ ਸਿੰਘ : ਜਨਮ ਸਾਖੀ ਪਾਤਸ਼ਾਹੀ ਦਸਵੀਂ
2. ਭਾਈ ਸੰਤੋਖ ਸਿੰਘ : ਗੁਰ ਪ੍ਰਤਾਪ ਸੂਰਜ ਗ੍ਰੰਥ
3. ਅਮਰ ਸਿੰਘ ਸ਼ੇਰੇ ਪੰਜਾਬ : ਹਫਤਾਵਾਰ ਸ਼ੇਰੇ ਪੰਜਾਬ (ਉਰਦੂ)
4. ਪਿਆਰਾ ਸਿੰਘ ਪਦਮ : ਸੰਖੇਪ ਸਿਖ ਇਤਿਹਾਸ
5. ਹਰਨਾਮ ਦਾਸ ਸਹਿਰਾਈ : ਅਨੂਪ ਕੌਰ (ਨਾਵਲ)
6. ਭਗਤ ਜਸਵੰਤ ਸਿੰਘ : ਬੰਦਾ ਸਿੰਘ ਬਹਾਦਰ

Sri Satguru Jagjit Singh Ji eLibrary NamdhariElibrary@gmail.com

# ਬੀਬੀ ਕੌਲਾਂ

ਬੀਬੀ ਕੌਲਾਂ ਦੇ ਜਨਮ ਬਾਰੇ ਇਤਿਹਾਸ ਤੇ ਇਤਿਹਾਸਕਾਰ ਮੌਨ ਹਨ। ਉਸਦਾ ਜਨਮ ਕਿਥੇ ਤੇ ਕਦੋਂ ਹੋਇਆ ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਮਹਾਨ ਕੋਸ਼ ਦੇ ਲੇਖਕ ਅਨੁਸਾਰ –

*'ਇਕ ਹਿੰਦੂ ਲੜਕੀ ਕਮਲਾ, ਜੋ ਕਾਜ਼ੀ ਰੁਸਤਮ ਖਾਂ ਮੁਜੰਗ (ਲਾਹੌਰ) ਨਿਵਾਸੀ ਨੇ ਮੁੱਲ ਲੈ ਕੇ ਗੋਲੀ ਪਾਲੀ ਸੀ, ਅਤੇ ਇਸਲਾਮ ਧਰਮ ਦੀ ਸਿਖਿਆ ਦੇ ਕੇ ਵਿਦਵਾਨ ਬਣਾਈ ਸੀ, ਪਰ ਇਸਦੇ ਮਨ ਦਾ ਝੁਕਾਉ ਹਿੰਦੂ ਧਰਮ ਵਲ ਵਿਸ਼ੇਸ਼ ਸੀ।'*

ਪੰਥ ਪ੍ਰਕਾਸ਼ ਦੇ ਕਰਤਾ ਨੇ 'ਰੁਸਤਮ ਖਾਨ ਬਾਪ ਤਿਸ ਕੇਰਾ' ਕਹਿ ਕੇ ਕੌਲਾਂ ਨੂੰ ਕਾਜ਼ੀ ਦੀ ਬੇਟੀ ਦਰਸਾਇਆ ਹੈ ਜੋ ਗੁਰੂ ਘਰ ਦੀ ਸ਼ਰਧਾਲੂ ਸੀ ਅਤੇ ਸਾਂਈ ਮੀਆਂ ਮੀਰ ਦੀ ਸ਼ਗਿਰਦ ਸੀ–

*'ਉਸ ਕਾਜ਼ੀ ਕੀ ਬੇਟੀ ਕੌਲਾਂ ਮੀਆਂਮੀਰ ਦੀ ਚੇਲੀ।'*

ਸ੍ਰੀ ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵੀ ਕੌਲਾਂ ਨੂੰ ਕਾਜ਼ੀ ਦੀ ਬੇਟੀ ਕਹਿੰਦਾ ਹੈ–

*'ਕਾਜ਼ੀ ਪੁਤ੍ਰੀ ਕੌਲਾਂ ਨਾਮ।'*

ਗਿਆਨੀ ਗਿਆਨ ਸਿੰਘ ਇਸੇ ਗਲ ਦੀ ਪੁਸ਼ਟੀ ਕਰਦੇ ਹੋਏ ਲਿਖਦੇ ਹਨ–

*'ਉਸੇ ਕਾਜ਼ੀ ਦੀ ਬੇਟੀ ਕੌਲਾਂ ਨਾਮੇਂ ਮੀਆਂ ਮੀਰ ਦੀ ਚੇਲੀ ਰੱਬ ਦੀ ਭਗਤੀ ਵਿਚ ਰੱਤੀ ਹੋਈ ਕੁਰਾਨ ਤੇ ਦੀਵਾਨ ਹਾਫਜ਼ ਆਦਿਕ ਸੂਫੀਆਂ ਦੀਆਂ ਕਿਤਾਬਾਂ ਪੜ੍ਹਦੀ ਰਹਿੰਦੀ ਸੀ।'*

ਗੁਰਪ੍ਰਤਾਪ ਸੂਰਜ ਦੇ ਕਰਤਾ ਭਾਈ ਸੰਤੋਖ ਸਿੰਘ ਨੇ ਕਾਜ਼ੀ ਪ੍ਰਸੰਗ

Sri Satguru Jagjit Singh Ji eLibrary NamdhariElibrary@gmail.com

ਸ਼ੀਰਸ਼ਕ ਅਧੀਨ ਬੀਬੀ ਕੌਲਾਂ ਨੂੰ ਕਾਜ਼ੀ ਦੀ ਸੁਤਾ ਕਿਹਾ ਹੈ-

*'ਇਕ ਕਾਜ਼ੀ ਕੀ ਸੁਤਾ ਪਿਆਰੀ'*

ਬੀਬੀ ਕੌਲਾਂ ਲਾਹੌਰ ਦੇ ਕਾਜ਼ੀ ਰੁਸਤਮ ਖ਼ਾਨ ਦੀ ਬੇਟੀ ਸੀ ਅਥਵਾ ਜ਼ਰ-ਖ਼ਰੀਦ ਦਾਸੀ, ਇਸ ਸੰਬੰਧ ਵਿਚ ਵੀ ਇਤਿਹਾਸਕਾਰ ਇਕ ਮਤ ਨਹੀ ਹਨ। ਕੋਈ ਉਸਨੂੰ ਰੁਸਤਮ ਖ਼ਾਨ ਦੀ ਬੇਟੀ ਦਸਦਾ ਹੈ ਤੇ ਕੋਈ ਜ਼ਰਖਰੀਦ ਹਿੰਦੂ ਲੜਕੀ ਕਹਿੰਦਾ ਹੈ। ਉਮਦਾ-ਤੁਲ-ਤਵਾਰੀਖ ਵਿਚ ਕੌਲਾਂ ਨੂੰ ਕਾਜ਼ੀ ਦੀ ਲੌਂਡੀ ਦਸਿਆ ਹੈ ਜੋ ਗੁਰੂ ਘਰ ਦੀ ਸ਼ਰਧਾਲੂ ਬਣ ਗਈ ਸੀ-

''ਕੌਲਾਂ ਨਾਮੀ ਕਨੀਜ਼ ਕਿ ਅਜ ਜ਼ੁਮਰਾਏ-ਮੁਹਤਕਿਦਾਨ-ਈ-ਜਨਾਬ ਅਬੀ ਬੂਦ ਮੁੱਸਰਫ ਗਰਦੀਦ''। ਭਾਵ ਹੈ, ''ਕੌਲਾਂ ਨਾਮ ਦੀ ਕਾਜ਼ੀ ਲੌਂਡੀ (ਜ਼ਰ-ਖਰੀਦ ਦਾਸੀ) ਜੋ ਕਿ ਇਸ ਉੱਚੇ ਦਰਬਾਰ ਦੇ ਉਪਾਸਕ ਦੀ ਗਿਣਤੀ ਵਿਚੋਂ ਸੀ, ਈਮਾਨ ਲੈ ਆਈ (ਸਿੱਖ ਬਣ ਗਈ)''।

ਖੜਗੇਸ ਪ੍ਰਕਾਸ਼ ਦੇ ਲੇਖਕ ਗਿਆਨੀ ਕਰਤਾਰ ਸਿੰਘ ਨੇ ਵੀ ਕੌਲਾਂ ਨੂੰ ਇਲਮਦਾਰ ਤੇ ਅਮਲ ਹੱਯਾ ਵਾਲ਼ੀ ਤੇ ਉੱਚੇ ਜ਼ਮੀਰ ਵਾਲੀ ਕਾਜ਼ੀ ਦੀ ਧੀ ਲਿਖਿਆ ਹੈ-

'ਏਸੇ ਕਾਜ਼ੀ ਦੀ ਧੀ ਮੁਟਿਆਰ ਹੈ ਸੀ
ਸਤਿਸੰਗਣ ਉਹ ਮੀਆਂ ਮੀਰ ਦੀ ਸੀ
ਇਲਮਦਾਰ ਤੇ ਅਮਰ ਹੱਯਾ ਵਾਲੀ
ਖਬਰਦਾਰ ਤੇ ਉੱਚੀ ਜ਼ਮੀਰ ਦੀ ਸੀ'

'ਸਿਖ ਇਤਿਹਾਸ ਦੇ ਸੋਮੇ' ਵਿਚ ਸ: ਕਰਮ ਸਿੰਘ ਹਿਸਟੋਰੀਅਨ ਦਾ ਸਪਸ਼ਟ ਮਤ ਹੈ - ''ਕੌਲਾਂ ਸੰਬੰਧੀ ਮੇਰਾ ਮਤ ਹੈ ਕਿ ਇਹ ਕਾਜ਼ੀ ਦੀ ਲੜਕੀ ਨਹੀਂ ਸੀ ਬਲਕਿ ਕਾਜ਼ੀ ਦੀ ਕਨੀਜ਼ ਜੀ ਜੋ ਪਹਿਲਾਂ ਹਿੰਦੂ ਹੋਵੇਗੀ। ਸਮੇਂ ਦੇ ਰਿਵਾਜ ਅਨੁਸਾਰ ਕਾਜ਼ੀ ਨੇ ਇਸ ਨਾਲ ਸਖ਼ਤੀ ਕੀਤੀ

Sri Satguru Jagjit Singh Ji eLibrary NamdhariElibrary@gmail.com

ਹੋਵੇਗੀ। ਸਮੇਂ ਦਾ ਕਾਨੂੰਨ ਗੋਲੀਆਂ-ਬਾਂਦੀਆਂ ਲਈ ਮਾਲਿਕ ਨੂੰ ਛੱਡ ਜਾਣ ਦੀ ਆਗਿਆ ਨਹੀਂ ਦਿੰਦਾ ਸੀ, ਸੋ ਉਹ ਨੱਸ ਕੇ ਸਤਿਗੁਰੂ ਪਾਸ ਆ ਗਈ ਹੋਵੇਗੀ ਤੇ ਸਤਿਗੁਰੂ ਜੀ ਨੇ ਉਸਦੀਆਂ ਬਾਹਾਂ ਕਾਜ਼ੀ ਦੇ ਹਵਾਲੇ ਨਹੀਂ ਕੀਤੀਆਂ ਹੋਣਗੀਆਂ।''

ਪ੍ਰੋਫੈਸਰ ਸਾਹਿਬ ਸਿੰਘ ਗੁਰ-ਇਤਿਹਾਸ ਵਿਚ ਕੌਲਾਂ ਨੂੰ ਕਾਜ਼ੀ ਦੀ ਲੜਕੀ ਦਸਦਿਆਂ ਲਿਖਦੇ ਹਨ ''ਸਿੱਖ-ਇਤਿਹਾਸ ਉਸ ਲੜਕੀ ਦਾ ਨਾਮ ਕੌਲਾਂ ਦੱਸਦਾ ਹੈ। ਕੌਲਾਂ ਹਿੰਦਕਾ ਨਾਮ ਜਾਪਦਾ ਹੈ। ਹੋ ਸਕਦਾ ਹੈ ਕਿ ਉਸਦੇ ਕਿਸੇ ਮੁਸਲਮਾਨੀ ਨਾਮ ਕਲੀਮਾਂ ਆਦਿਕ ਤੋਂ ਸਿੱਖਾਂ ਵਿਚ ਕੌਲਾਂ ਨਾਮ ਪਰਸਿੱਧ ਹੋ ਗਿਆ ਹੋਵੇ"।

ਰਾਸ਼ਟਰ ਕਵੀ ਮੈਥਿਲੀਸ਼ਰਣ ਗੁਪਤ ਨੇ ਆਪਣੀ ਪ੍ਰਸਿੱਧ ਪੁਸਤਕ 'ਗੁਰੂਕੁਲ' ਵਿਚ ਉਸਦਾ ਨਾਮ ਕਮਲਾ ਦਸਿਆ ਹੈ-

'ਕਿੰਤੂ ਹੂਈ ਉਸਕੀ ਪ੍ਰਿਅ ਬਾਲਾ
ਆਕਰ ਅਪਨੇ ਆਪ ਅਧੀਨ।
ਅੰਗੀਕਾਰ ਕੀਆ ਗੁਰੂਵਰ ਨੇ
ਗੁਣਗ੍ਰਾਹਿਣੀ ਉਸਕੋ ਜਾਨ,
ਯੇ ਦੋ ਰਹੇਂ ਨਿਊਨ ਭੀ ਤੋ ਕਿਆ-
ਰਮਣੀ ਕਾ ਕੁਨ, ਮਣੀ ਕੀ ਖਾਨ।
ਜੈਲਕਸ਼ਮੀ-ਸੀ ਪਾਈ ਗੁਰੂ ਨੇ,
ਰੱਖਾ ਉਸਕਾ ਕਮਲਾ ਨਾਮ।'

ਇਸ ਪ੍ਰਕਾਰ ਗੁਪਤ ਜੀ ਕੌਲਾਂ ਨੂੰ ਕਮਲਾ ਨਾਮ ਦੇ ਕੇ ਹਿੰਦੂ ਸਿਧ ਕਰਦੇ ਹਨ।

ਕੌਲਾਂ ਹਿੰਦੂ ਸੀ ਜਾਂ ਮੁਸਲਮਾਨ ਇਸ ਸੰਬੰਧ ਵਿਚ ਕੋਈ ਪ੍ਰਮਾਣਿਕ ਤੱਥ ਸਾਡੇ ਸਾਮਣੇ ਨਹੀਂ ਆਉਂਦਾ। ਉਸਦਾ ਨਾਂ ਕਮਲਾ ਸੀ ਜਾਂ ਕੌਲਾਂ ਇਸ ਸੰਬੰਧ ਵਿਚ ਅਸੀ ਕੇਵਲ ਅਨੁਮਾਨ ਹੀ ਲਗਾ ਸਕਦੇ

Sri Satguru Jagjit Singh Ji eLibrary NamdhariElibrary@gmail.com

ਹਾਂ। 'ਗੁਰ ਭਾਰੀ' ਦੇ ਲੇਖਕ ਪ੍ਰਿੰਸੀਪਲ ਸਤਿਬੀਰ ਸਿੰਘ ਇਸ ਪ੍ਰਸੰਗ ਦਾ ਨਿਰਣਾ ਕਰਦੇ ਹੋਏ ਲਿਖਦੇ ਹਨ–

*'ਫਿਰ ਕੌਲਾਂ ਦਾ ਨਾਮ ਵੀ ਹਿੰਦੂ ਹੈ ਜਾਂ ਕੌਲ ਦੀ ਪੱਕੀ ਹੋਣ ਕਰਕੇ ਕੌਲਾਂ ਵੀ ਪੈ ਸਕਦਾ ਹੈ। ਦੂਸਰੇ ਇਹ ਨਾਂ ਸਾਂਝਾ ਹੈ। ਨਿਰਲੇਪਤਾ, ਪਵਿੱਤਰਤਾ ਤੇ ਉਪਰਾਮਤਾ ਦਾ ਚਿੰਨ੍ਹ ਵੀ ਕੌਲ ਹੈ।'*

ਬੀਬੀ ਕੌਲਾਂ ਮਜੰਗ, ਲਾਹੌਰ ਦੇ ਕਾਜ਼ੀ ਰੁਸਤਮ ਖਾਨ ਦੀ ਬੇਟੀ ਮੀਆਂ ਮੀਰ ਜੀ ਦੇ ਚੇਲੇ ਅਬਕੁਲ ਯਾਰ ਸ਼ਾਹ ਪਾਸੋਂ ਕਈ ਵਾਰੀ ਗੁਰਬਾਣੀ ਅਤੇ ਗੁਰੂ ਜਸ ਸੁਣ ਚੁਕੀ ਸੀ। ਉਸ ਸਮੇਂ ਮੀਆਂ ਮੀਰ ਜੀ ਬਾਦਸ਼ਾਹਾਂ ਤਕ ਮੰਨੇ-ਦੰਨੇ ਹੋਏ ਰਿਧੀਆਂ-ਸਿਧੀਆਂ ਦੇ ਮਾਲਕ ਸੰਤ ਫਕੀਰ ਸਨ। ਉਹ ਗੁਰੂ ਪਾਤਸ਼ਾਹ ਪਾਸ ਆ ਕੇ ਗਿਆਨ ਚਰਚਾ ਕਰਿਆ ਕਰਦੇ ਸਨ। ਗੁਰੂ ਹਰਿਗੋਬਿੰਦ ਜੀ ਵੀ ਕਦੇ-ਕਦੇ ਉਨ੍ਹਾਂ ਪਾਸ ਚਲੇ ਜਾਇਆ ਕਰਦੇ ਸਨ। ਕਾਜ਼ੀ ਦੀ ਪੁੱਤਰੀ ਗੁਰੂ ਘਰ ਦੀ ਅਜੇਹੀ ਸ਼ਰਧਾਲੂ ਹੋਈ ਕਿ ਉਹ ਰੋਜ਼ ਮੀਆਂ ਮੀਰ ਜੀ ਦੀ ਸੰਗਤ ਵਿਚ ਆ ਕੇ ਗੁਰੂ ਜਸ ਗਾਣ ਲਗੀ। ਇਕ ਦਿਨ ਗੁਰੂ ਜੀ ਮੀਆਂ ਮੀਰ ਜੀ ਨੂੰ ਮਿਲਣ ਲਈ ਪਧਾਰੇ। ਗੁਰੂ ਪਾਤਸ਼ਾਹ ਦਾ ਅਲੌਕਿਕ ਰੂਪ ਅਤੇ ਅਪਾਰ ਮਹਿਮਾ ਦਾ ਵਰਣਨ ਸੁਣ ਕੇ ਕੌਲਾਂ ਗੁਰੂ ਜੀ ਤੋਂ ਬਲਿਹਾਰ ਹੋ ਗਈ। ਪਰਿਵਾਰ ਤੇ ਸੰਗਤੀਆਂ ਨੂੰ ਗੁਰੂ ਜਸ ਸੁਣਾ-ਸੁਣਾ ਕੇ ਪ੍ਰਭਾਵਿਤ ਕਰਨ ਲਗੀ।

'ਸੁਨ ਮਹਿਮਾਂ ਅਰ ਪਿਖ ਸਰੂਪ ਕੋ ਕੌਲਾਂ ਹੁਇ ਕੁਰਬਾਨੇ।
ਆਕੇ ਘਰ ਨਿਜ ਸੰਗਤੀਓਂ ਢਿਗ ਗੁਰ ਜਸ ਲਗੀ ਸੁਨਾਨੇ।

ਤਵਾਰੀਖ ਗੁਰੂ ਖਾਲਸਾ ਦਾ ਲਿਖਾਰੀ ਕੌਲਾਂ ਦੇ ਇਸ ਬਾਣੀ ਪਿਆਰ ਨੂੰ ਦਰਸਾਂਦੇ ਹੋਏ ਲਿਖਦਾ ਹੈ–

*'ਕਾਜ਼ੀ ਦੀ ਬੇਟੀ ਕੌਲਾਂ ਭੀ ਅਜੇਹੀ ਪ੍ਰੇਮਣ ਹੋਈ ਕਿ ਉਹ ਰੋਜ਼ ਮੀਆਂ ਮੀਰ ਦੀ ਸੰਗਤ ਵਿਚ ਆਯਾ ਕਰੇ ਅਤੇ ਬਹੁਤ ਸਾਰੀ ਬਾਣੀ*

Sri Satguru Jagjit Singh Ji eLibrary NamdhariElibrary@gmail.com

*ਗੁਰੂ ਜੀ ਦੀ ਉਸਨੇ ਯਾਦ ਕਰ ਲਈ, ਜਿਸਨੂੰ ਹਰ ਵੇਲੇ ਪੜ੍ਹਨ ਲੱਗੀ।'*

ਇਹ ਦੇਖਕੇ ਕਾਜ਼ੀ ਲੋਹਾ-ਲਾਖਾ ਹੋ ਗਿਆ ਕਿ ਮੋਮਨ ਦੀ ਧੀ ਕਾਫਰਾਂ ਦੀ ਬਾਣੀ ਕਿਉਂ ਪੜ੍ਹੇ। ਕੌਲਾਂ ਨੇ ਬਾਣੀ ਤੋਂ ਇਲਾਵਾ ਸਤਿਗੁਰੂ ਜੀ ਅਤੇ ਉਨ੍ਹਾਂ ਦੇ ਸਿੱਖਾਂ ਵਿਚ ਇਕ ਹੋਰ ਗਲ ਵੀ ਦੇਖ ਲਈ ਸੀ, ਜਿਸਦਾ ਅੰਸ਼ ਮਾਤਰ ਭੀ ਉਸਨੂੰ ਆਪਣੇ ਪਿਉ ਵਿਚ ਨਹੀਂ ਸੀ ਦਿਸਿਆ। ਲਾਹੌਰ ਦੀ ਗਰੀਬ ਜਨਤਾ ਉਤੇ ਗਿਲਟੀ ਤਾਪ ਦੇ ਕਹਰ ਸਮੇਂ ਗੁਰੂ ਹਰਿ ਗੋਬਿੰਦ ਸਾਹਿਬ ਅਤੇ ਉਨ੍ਹਾਂ ਦੇ ਸਿੱਖਾਂ ਨੂੰ ਜਾਨ ਤਲੀ ਉਤੇ ਰੱਖਕੇ, ਦੁਨੀਆਂ ਦਾ ਦਰਦ ਵੰਡਦੇ ਦੇਖਕੇ, ਗੁਰੂ ਘਰ ਪ੍ਰਤੀ ਉਸਦੀ ਸ਼ਰਧਾ ਹੋਰ ਵੀ ਦ੍ਰਿੜ ਹੋ ਗਈ। ਉਸਨੇ ਕਾਜ਼ੀ-ਪਿਉ ਦੇ ਡਰਾਵਿਆਂ ਦੀ ਕੋਈ ਪਰਵਾਹ ਨਾ ਕੀਤੀ। ਰੁਸਤਮ ਖਾਨ ਨੇ ਕੌਲਾਂ ਨੂੰ ਅਨੇਕ ਪ੍ਰਕਾਰ ਦੇ ਕਸ਼ਟ ਵੀ ਦਿਤੇ। ਕੌਲਾਂ ਦੇ ਨਾ ਮੰਨਣ ਤੇ ਸ਼ਰ੍ਹਾਂ ਮੁਹੰਮਦੀ ਦੇ ਅਨੁਸਾਰ ਉਸਨੂੰ ਕਤਲ ਹੋਣ ਦੇ ਲਾਇਕ ਕਿਹਾ, ਕਿਉਂਕਿ ਸ਼ਰ੍ਹਾ ਦਾ ਹੁਕਮ ਹੈ ਕਿ ਜੋ ਕੋਈ ਹਿੰਦੂ ਦੀ ਬਾਣੀ ਪੜ੍ਹਦਾ ਹੈ ਉਹ ਕਤਲ ਕਰਨ ਦੇ ਯੋਗ ਹੈ।

ਕੌਲਾਂ ਨਾ ਬਦਲੀ, ਸਤਸੰਗ ਕਰਨ ਤੋਂ ਨਾ ਟਲੀ। ਇਹ ਤਾਂ ਸੰਸਾਰੀ ਅਤੇ ਭਗਤ ਵਿਚ ਜੰਗ ਸੀ, ਕਾਗ ਤੇ ਹੰਸ ਵਰਗਾ ਅੰਤਰ ਸੀ ਬਾਪ ਤੇ ਬੇਟੀ ਵਿਚ।

ਪੰਥ ਪ੍ਰਕਾਸ਼ ਦੇ ਸ਼ਬਦ ਅਤ ਮਹੱਤਵਪੂਰਣ ਹਨ-

''ਕਾਜੀ ਦੁਖਤ ਹੁਤੋ ਪਹਿਲੇ ਹੀ ਕੌਲਾਂ ਉਤੇ ਭਾਰੀ,
ਕਯੋਂਕੇ ਸਤਸੰਗ ਕਰਨੇ ਤੈ ਸੋ ਟਰਤੀ ਨਹਿੰ ਥੀ ਟਾਰੀ,
ਭੰਗਤ ਸੰਤ ਸੰਸਾਰੀ ਕੀ ਨਹਿ ਕਾਗ ਹੰਸ ਸਮਬਨ ਹੈ।
ਹੰਸਾਂ ਹੀਰਾ ਮੋਤੀ ਚੁਗਣਾ ਕਾਉਂ ਗੋਰੇ ਕੋ ਖਨ ਹੈ।''

ਕੌਲਾਂ ਨੇ ਕਾਜ਼ੀ ਦੀ ਕੋਈ ਈਨ ਨਾ ਮੰਨੀ। ਰੁਸਤਮ ਖਾਂ ਗੁਰੂਘਰ ਦਾ ਵਿਰੋਧੀ ਅਤੇ ਧਾਰਮਿਕ ਦ੍ਰਿਸ਼ਟੀ ਤੋਂ ਘੋਰ ਕਟੜਵਾਦੀ ਸੀ। ਕੌਲਾਂ

Sri Satguru Jagjit Singh Ji eLibrary NamdhariElibrary@gmail.com

ਦੇ ਗੁਣਾਂ ਨੂੰ ਤੰਗਦਿਲ ਬਾਪ ਨਾ ਜਾਣ ਸਕਿਆਂ, ਸਦਾ ਕ੍ਰੋਧ ਦੀ ਅਗਨ ਵਿਚ ਜਲਦਾ-ਬਲਦਾ ਰਹਿੰਦਾ ਸੀ। ਕੌਲਾਂ ਦੇ ਤੌਰ ਤਰੀਕੇ ਉਸਦੇ ਮਨ ਨੂੰ ਨਹੀਂ ਭਾਂਦੇ ਸਨ-

ਪੇਖ ਤੌਰ ਕੌਲਾਂਕਾ ਕਾਲੀ ਫੜ ਬਹੁ ਥਪੜ ਮਾਰੇ।
ਕਹਿਓ ਕਰਤ ਕਾਫਰ ਕੀ ਮਹਿੰਮਾ ਕਤਲ ਕਰੈਂਹੁ ਸਕਾਰੇ।
ਪੁਨ ਨਿਜ ਨਾਰੀ ਸੋ ਕਾਜੀ ਨੇ ਕਹਿਓ ਨ ਤੂੰ ਬਤਲਾਈਏ।
ਭਲਕ ਕਾਜੀਆਂ ਤੇ ਲੈ ਫਤੁਵਾ ਇਸਕੋ ਮਾਰ ਮੁਕਾਈਏ।

ਅੰਤ ਰੁਸਤਮ ਖਾਨ ਨੇ ਦੂਸਰੇ ਕਾਜ਼ੀਆਂ ਪਾਸੋਂ ਕੌਲਾਂ ਨੂੰ ਮਾਰਨ ਦਾ ਫਤਵਾ ਦਵਾ ਦਿਤਾ।

ਕੌਲਾਂ ਦੀ ਮਾਤਾ ਨੇ ਕਾਜ਼ੀ ਦੀਆਂ ਗੱਲਾਂ ਸੁਣਕੇ ਆਪਣੀ ਪੁਤਰੀ ਨੂੰ ਬਚਾਣ ਦਾ ਮਨ ਬਣਾ ਲਿਆ ਅਤੇ ਕਾਜ਼ੀ ਤੋਂ ਚੋਰੀ ਮੀਆਂ ਮੀਰ ਜੀ ਪਾਸ ਭੇਜ ਦਿਤਾ। ਕੌਲਾਂ ਨੇ ਮੀਆਂ ਮੀਰ ਜੀ ਨੂੰ ਸਾਰਾ ਬ੍ਰਿਤਾਂਤ ਸੁਣਾਇਆ। ਗੁਰਭਾਰੀ ਦੇ ਲੇਖਕ ਅਨੁਸਾਰ –

*'ਮੀਆਂ ਮੀਰ ਜੀ ਦਾ ਚੇਲਾ ਅਬਦੁੱਲ ਯਾਰ ਸ਼ਾਹ, ਕਾਜ਼ੀ ਰੁਸਤਮ ਖ਼ਾਨ ਦੀ ਕਨੀਜ਼ ਨੂੰ ਗੁਰੂ ਜੀ ਕੋਲ ਲੈ ਆਇਆ। ਅਬਦੁੱਲਾ ਨੇ ਦਸਿਆਂ ਕਿ ਇਹ ਬੀਬੀ ਮੀਆਂ ਮੀਰ ਦੀ ਸੰਗਤ ਕਰਕੇ ਸੂਫੀਆਨਾ ਖਿਆਲ ਰਖਦੀ ਹੈ ਤੇ ਧਰਮ ਵਿਚ ਕਟੜਪੁਣਾ ਨਹੀਂ ਸਹਾਰਦੀ। ਗੁਲਾਮ ਹੋਣ ਕਰਕੇ ਆਪਣੇ ਖਿਆਲਾਂ ਦਾ ਪ੍ਰਗਟਾਵਾ ਵੀ ਨਹੀਂ ਕਰ ਸਕਦੀ। ਕਾਜ਼ੀ ਨੇ ਇਸਦੀ ਮਾਰ ਪਿਟਾਈ ਵੀ ਕੀਤੀ ਹੈ ਤੇ ਕਈ ਹੋਰ ਕਸ਼ਟ ਵੀ ਦਿੱਤੇ ਹਨ। ਉਸ ਨਰਕ ਦੀ ਜ਼ਿੰਦਗੀ ਤੋਂ ਕੱਢਣ ਲਈ ਮੀਆਂ ਮੀਰ ਜੀ ਨੇ ਆਪ ਪਾਸ ਭੇਜਿਆ ਹੈ।'*

ਗਿਆਨੀ ਗਿਆਨ ਸਿੰਘ ਵੀ ਇਸੇ ਪ੍ਰਸੰਗ ਦੀ ਪੁਸ਼ਟੀ ਕਰਦੇ ਹੋਏ ਲਿਖਦੇ ਹਨ-

*'ਮੀਆਂ ਮੀਰ ਨੇ ਆਪਨੇ ਚੇਲੇ ਅਬਦੁਲਾ ਸ਼ਾਹ ਨੂੰ ਕੌਲਾਂ ਨਾਲ*

Sri Satguru Jagjit Singh Ji eLibrary NamdhariElibrary@gmail.com

ਦੇ ਕਰ ਗੁਰੂ ਹਰਿ ਗੋਬਿੰਦ ਜੀ ਵੱਲ ਭੇਜ ਦਿੱਤਾ ਤੇ ਆਖ ਭੇਜਿਆ ਕਿ ਕੌਲਾਂ ਆਪ ਦੀ ਸ਼ਰਨ ਆਈ ਹੈ, ਏਸਦੀ ਜਾਨ ਬਚਾਉਣੀ ਤੁਹਾਡਾ ਸਾਡਾ ਧਰਮ ਹੈ, ਸੋ ਮੈਂ ਤਾਂ ਆਪਣੇ ਪਾਸ ਰੱਖ ਨਹੀਂ ਸਕਦਾ, ਕਿਉਂਕਿ ਕਾਜ਼ੀਆਂ ਦਾ ਫਤਵਾ ਲਗ ਚੁਕਾ ਹੈ ਤੇ ਮੇਰੇ ਕੋਲੋਂ ਬਾਦਸ਼ਾਹੀ ਆਦਮੀ ਇਸਨੂੰ ਲੈ ਜਾਣਗੇ। ਆਪਦੇ ਨਾਲ ਸ਼ਾਹ ਦਾ ਭੀ ਕੋਈ ਵੱਸ ਨਹੀਂ ਚਲੇਗਾ ਤਾਂ ਤੇ ਸ਼ਰਨ ਆਈ ਦੀ ਲੱਜਾ ਰੱਖਕੇ ਏਸਦੀ ਜਾਨ ਬਚਾਉ।'

ਨਿਆਸਰਿਆਂ ਦਾ ਆਸਰਾ, ਨਿਥਾਵਿਆਂ ਦੀ ਥਾਂ ਅਤੇ ਨਿਓਟਿਆਂ ਦੀ ਓਟ ਗੁਰੂ ਹਰਗੋਬਿੰਦ ਪਾਤਸ਼ਾਹ ਨੂੰ ਅਬਦੁਲਾ ਨੇ ਬੇਨਤੀ ਕੀਤੀ-

ਤੀਰ ਤਰਫਤੈ ਅਬਦੁਲ ਸ਼ਾਹਿਨੇ ਬਿਨਤੀ ਐਸ ਸੁਨਾਈ।
ਸਰਨ ਤਮਾਰੀ ਇਹੁ ਵੀਚਾਰੀ ਜਾਨ ਬਚਾਨ ਪਠਾਣੀ।
ਮਾਣ ਨਿਮਾਣਿਆਂ ਓਟ ਨਿਓਟਿਆਂ ਦਾ ਗੁਰ ਘਰ ਸਦਵੈ ਹੈ।
ਗੁਰ ਲੰਗਰ ਤੈ ਛਕਤ ਔਰ ਜਿਉਂ ਤਿਉਂ ਇਹ ਟੁਕੜਾ ਖੈ ਹੈ।
ਕਥਾ ਕੀਰਤਨ ਸਤਸੰਗਤ ਮੈ ਬੈਠੀ ਕਾਲ ਬਿਤੈ ਹੈ।

ਉਸ ਵਕਤ ਗੁਰੂ ਪਾਤਸ਼ਾਹ ਅੰਮ੍ਰਿਤਸਰ ਜਾਣ ਨੂੰ ਤਿਆਰ ਸਨ। ਕੌਲਾਂ ਵੀ ਅਬਦੁਲੇ ਸ਼ਾਹ ਨਾਲ ਅੰਮ੍ਰਿਤਸਰ ਹੀ ਆ ਗਈ। ਉਸਨੇ ਵੀ ਗੁਰੂ ਚਰਣਾਂ ਵਿਚ ਰਖਿਆ ਕਰਣ ਦੀ ਬੇਨਤੀ ਕੀਤੀ। ਕੌਲਾਂ ਦੇ ਦੀਨ ਬਚਨ ਤੇ ਮੀਆਂ ਮੀਰ ਦਾ ਸੁਨੇਹਾ ਸੁਣਕੇ ਤੇ ਕੌਲਾਂ ਨੂੰ ਕੇਵਲ ਸਤਸੰਗ ਦੀ ਪਿਆਰੀ ਤੇ ਗਿਆਨ ਦੀ ਗਾਹਕ ਦੇਖਕੇ ਗੁਰੂਜੀ ਨੇ ਲੰਗਰੋਂ ਰੋਟੀ, ਕਪੜਾ ਮਿਲਣ ਦਾ ਹੁਕਮ ਦੇ ਦਿਤਾ। ਆਪਣੇ ਮਹਿਲਾਂ ਤੋਂ ਥੋੜੀ ਵਿਥ ਤੇ ਇਕ ਕੋਠਾ ਉਸਦੇ ਰਹਿਣ ਲਈ ਦੇ ਦਿਤਾ ਅਤੇ ਉਸਨੂੰ ਧੀਰਜ ਦਿਤਾ। ਉਨ੍ਹਾਂ ਆਖਿਆ, ਹੁਣ ਤੈਨੂੰ ਕੋਈ ਫੜਕੇ ਨਹੀਂ ਲੈ ਜਾ ਸਕਦਾ, ਤੂੰ ਬੇਫਿਕਰ ਹੋ ਕੇ ਭਜਨ ਕਰਿਆ ਕਰ। ਇਹ ਸੁਣਕੇ ਕੌਲਾਂ ਨੂੰ ਧੀਰਜ ਹੋ ਗਿਆ ਅਤੇ ਉਹ ਉਥੇ ਬੈਠਕੇ ਭਜਨ ਕਰਨ ਲਗੀ। ਪੰਥ ਪ੍ਰਕਾਸ਼ ਵੀ ਇਸਦੀ ਸਾਖੀ ਇਉਂ ਭਰਦਾ ਹੈ।

Sri Satguru Jagjit Singh Ji eLibrary NamdhariElibrary@gmail.com

ਮੀਆਂਮੀਰ ਕੀ ਫੁਰਮਾਇਸ਼ ਲਖ ਆਏ ਗੁਰ ਸੰਗ ਲੈ ਹੈ।
ਗੁਰ ਮਹਿਲੋਂ ਤੈ ਏਕ ਮੀਲ ਭਰ ਅੰਮ੍ਰਿਤਸਰ ਦੇ ਪਾਹੈ।
ਕੌਲਾਂ ਵਾਲੇ ਛਪੜ ਕੰਢੇ ਕੋਠਾ ਦਇਓ ਪਵਾਹੈ।

ਇਸ ਕ੍ਰਿਪਾ ਕਾਰਣ ਲਾਹੌਰ ਵਿਚ ਮਜ਼ਹਬੀ ਤੂਫਾਨ ਉਠੱਣਾ ਸੁਭਾਵਿਕ ਸੀ। ਤਖ਼ਤ ਉਤੇ ਜਹਾਂਗੀਰ ਸੀ। ਇਸਲਈ ਵਿਰੋਧੀ ਸਿਧਾ ਦਖਲ ਨਾ ਦੇ ਸਕੇ। ਹਾਂ, ਧਮਕੀਆਂ ਦਾ ਸਿਲਸਿਲਾ ਜਾਰੀ ਰਿਹਾ। ਰੁਸਤਮ ਖਾਨ ਵੀ ਆਇਆ ਪਰ ਕੌਲਾਂ ਨੂੰ ਵਾਪਿਸ ਲਿਜਾਣ ਵਿਚ ਅਸਫਲ ਰਿਹਾ। ਉਸਨੇ ਬੜਾ ਰੌਲਾ ਪਾਇਆ ਪਰ ਉਸਦੀ ਇਕ ਨਾ ਚੱਲੀ। ਉਸਨੇ ਤੇ ਬਾਦਸ਼ਾਹ ਨੂੰ ਇਥੋ ਤਕ ਵੀ ਕਿਹਾ ਕਿ ਮੇਰੀ ਲੜਕੀ ਨੂੰ ਗੁਰੂ ਹਰਗੋਬਿੰਦ ਕੱਢਕੇ ਲੈ ਗਿਆ ਹੈ ਪਰ ਜਦ ਵਜ਼ੀਰ ਖਾਂ ਅਤੇ ਮੀਆਂ ਮੀਰ ਸਾਹਿਬ ਆਦਿਕਾਂ ਨੇ ਉਸਦੀ ਗਲ ਹਾਸੇ ਵਿਚ ਉਡਾਕੇ ਉਸਨੂੰ ਸ਼ਰਮਿੰਦਾ ਕੀਤਾ ਤਾਂ ਉਹ ਚੁਪ ਕਰਕੇ ਬੈਠ ਗਿਆ।

ਸ੍ਰੀ ਗੁਰ ਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ ਰੁਸਤਮ ਖ਼ਾਨ ਨੇ ਸ਼ਾਹਜਹਾਂ ਪਾਸ ਵੀ ਸ਼ਿਕਾਇਤ ਕੀਤੀ ਪਰ ਸ਼ਾਹਜਹਾਂ ਨੇ ਕੋਈ ਹੁੰਗਾਰਾ ਨਾ ਭਰਿਆ। 'ਅਸ ਵਜ਼ੀਰ ਕੇ ਬਚਨ ਸੁਨ ਸ਼ਾਹ ਮੋਨ ਮਨ ਰਾਖ।' ਸ਼ਾਹ ਜਹਾਂ ਦੇ ਵਤੀਰੇ ਤੋਂ ਦੁਖੀ ਹੋ ਰੁਸਤਮ ਖ਼ਾਨ ਘਰ ਵਾਪਿਸ ਆ ਗਿਆ-

'ਕਾਜ਼ੀ ਦੁਖਤ ਸੁ ਨਿਜ ਗ੍ਰਹ ਆਯੋ।
ਖੁਦਾਇ ਖੇਦ ਬਡ ਮੋਹ ਦਿਖਾਯੋ।
ਪੁਤ੍ਰੀ ਕਾਢ ਗੁਰੂ ਲੈ ਗਯੋ।
ਸ਼ਾਹ ਨਿਆਵ ਨ ਹਮਰੋ ਕਯੋ।

ਪੰਥ ਪ੍ਰਕਾਸ਼ ਵੀ ਇਸ ਘਟਨਾ ਦਾ ਸੰਕੇਤ ਕਰਦੇ ਹੋਏ ਲਿਖਦਾ ਹੈ ਕਿ ਜਦੋਂ ਕਾਜ਼ੀ ਨੇ ਸ਼ਾਹਜਹਾਂ ਪਾਸ ਵੀ ਗੁਰੂ ਘਰ ਦੀ ਚੁਗਲੀ ਕੀਤੀ ਤਾਂ ਗੁਰੂ ਕੇ ਸੇਵਕ ਵਜ਼ੀਰ ਖਾਂ ਕਾਰਣ ਉਸਨੂੰ ਸ਼ਰਮਿੰਦਾ ਹੋਣਾ ਪਿਆ-

Sri Satguru Jagjit Singh Ji eLibrary NamdhariElibrary@gmail.com

'ਉਤ ਦਿਸ ਸ਼ਾਹਿਜਹਾਂ ਢਿਗ ਕਾਜੀ ਚੁਗਲੀ ਗੁਰ ਪਰ ਲਾਈ।
ਪਰ ਵਜੀਰ ਖਾਂ ਗੁਰ ਕੇ ਸੇਵਕ ਹਾਸੀ ਵੀਚ ਉਡਾਈ।
ਇਹ ਸੁਨ ਕਾਜੀ ਨਿੰਮੋਝਾਣਾ ਹੁਇ ਸ਼ਰਮਿੰਦਾ ਆਇਆ।
ਅਗੋਂ ਕਾਜਨ ਝਹੀਆਂ ਲਈਆਂ ਤੈਂ ਕਿਉਂ ਜਗਤ ਹਸਾਇਆ।'

ਕਈ ਇਤਿਹਾਸਕਾਰਾਂ ਨੇ ਇਸ ਘਟਨਾ ਨੂੰ ਤੋੜ ਮਰੋੜ ਕੇ ਪੇਸ਼ ਕਰਣ ਦਾ ਯਤਨ ਕੀਤਾ ਅਤੇ ਅਨੇਕ ਪ੍ਰਕਾਰ ਦੇ ਭੁਲੇਖੇ ਪਾਣ ਦੀ ਕੋਸ਼ਿਸ਼ ਕੀਤੀ। ਮੈਕਾਲਿਫ ਵਰਗਾ ਇਤਿਹਾਸਕਾਰ ਵੀ ਗੁਮਰਾਹ ਹੋ ਕੇ ਇਸੇ ਵਹਿਣ ਵਿਚ ਰੁੜ ਗਿਆ। ਇਕ ਗਲ ਬਾਬਾ ਬੁਢਾ ਜੀ ਨਾਲ ਵੀ ਜੋੜ ਦਿਤੀ ਗਈ। ਕਾਬਲ ਦੀ ਸੰਗਤ ਗੁਰੂ ਦਰਬਾਰ ਲਈ ਸੁੰਦਰ ਘੋੜੇ ਲਿਆ ਰਹੀ ਸੀ। ਕਾਜ਼ੀ ਰੁਸਤਮ ਖ਼ਾਨ 'ਚੰਚਲ ਬਲੀ ਤੁਰੰਗ' ਬਿਲੋਕ ਕੇ ਲਲਚਾ ਗਿਆ। ਘੋੜੇ ਲਾਹੌਰ ਰਖ ਲਏ। ਇਤਿਹਾਸਕਾਰਾਂ ਨੇ ਬਾਬਾ ਬੁਢਾ ਜੀ ਨਾਲ ਇਸ ਪ੍ਰਸੰਗ ਨੂੰ ਜੋੜ ਦੇ ਹੋਏ ਉਨ੍ਹਾਂ ਕੋਲੋ ਭਵਿਖ ਬਾਣੀ ਕਰਾਣੀ "ਸਤਗੁਰੂ ਤੇਰੇ (ਰੁਸਤਮ ਖਾਨ) ਜਵਾਈ ਬਨਣਗੈ।" ਉਸ ਕਥਨ ਨੂੰ ਪੂਰਾ ਕਰਣ ਲਈ ਗੁਰੂ ਹਰਗੋਬਿੰਦ ਜੀ ਨੇ ਬੀਬੀ ਕੌਲਾਂ ਨੂੰ ਘੋੜੇ ਉਤੇ ਬਿਠਾ ਕੇ ਅੰਮ੍ਰਿਤਸਰ ਲਿਆਂਦਾ। ਸਾਡਾ ਇਤਿਹਾਸ ਦਾ ਲੇਖਕ ਇਸ ਪ੍ਰਕਾਰ ਦੇ ਪ੍ਰਸੰਗ ਦਾ ਵਰਨਣ ਕਰਦੇ ਹੋਏ ਲਿਖਦਾ ਹੈ:

*'ਇਸ ਲਿਖਤ ਤੋਂ ਇੰਝ ਪ੍ਰਤੀਤ ਹੁੰਦਾ ਹੈ ਕਿ ਇਹ ਵਾਰਤਾ ਉਸ ਵਕਤ ਦੀ ਹੈ ਜਦ ਸਿੱਖਾਂ ਨੇ ਮੁਗਲਾਂ ਦੇ ਹੰਕਾਰ ਤੋੜਨ ਲਈ ਇਹੋ ਜਿਹੀਆਂ ਕਈ ਵਾਰਤਾਵਾਂ ਨੂੰ ਜਨਮ ਦਿਤਾ।'*

ਭਾਈ ਵੀਰ ਸਿੰਘ ਜੀ ਨੇ ਇਸ ਘਟਨਾ ਨੂੰ ਬਾਦ ਦੀ ਪਾਈ ਹੋਈ ਘਟਨਾ ਲਿਖਿਆ ਹੈ। ਸਿੱਖ ਸਾਖੀਕਾਰਾਂ ਨੇ ਇਸ ਹਾਲ ਨੂੰ ਹੋਰ ਵਧਾ ਚੜ੍ਹਾ ਕੇ ਸੁਣਾਇਆ। ਕਿਸੇ ਕੌਲਾਂ ਦੇ ਸਿੱਖ ਸਜਣ ਦੀ ਗਲ ਬਣਾ ਲਈ ਅਤੇ ਕਿਸੇ ਇਹ ਲਿਖ ਦਿਤਾ ਕਿ ਬੀਬੀ ਕੌਲਾਂ ਗੁਰੂ ਜੀ ਤੇ ਮੋਹਿਤ ਹੋ

Sri Satguru Jagjit Singh Ji eLibrary NamdhariElibrary@gmail.com

ਗਈ ਸੀ ਤੇ ਛਟਮ ਗੁਰੂ ਆਪ ਉਸਨੂੰ ਅੰਮ੍ਰਿਤਸਰ ਲੈ ਕੇ ਆਏ ਸਨ।

ਸਾਰੇ ਤਥਾਂ ਅਤੇ ਲਿਖਤਾਂ ਨੂੰ ਜਾਨਣ ਅਤੇ ਵਾਚਣ ਤੋਂ ਬਾਦ ਇਹ ਵਿਚਾਰ ਦ੍ਰਿੜ੍ਹ ਹੁੰਦਾ ਹੈ ਕਿ ਬੀਬੀ ਕੌਲਾਂ ਗੁਰੂ-ਜਸ ਸੁਣਕੇ ਗੁਰੂਜੀ ਦੀ ਸ਼ਰਣ ਆਈ ਸੀ ਅਤੇ ਗੁਰੂਜੀ ਨੇ ਉਸਨੂੰ ਅੰਮ੍ਰਿਤਸਰ ਟਿਕਣ ਦੀ ਪਰਵਾਨਗੀ ਦਿਤੀ ਸੀ।

ਗੁਰੂ ਕ੍ਰਿਪਾ ਸਦਕਾ ਕੌਲਾਂ ਨਿਰਭੈ ਹੋ ਕੇ ਵਿਚਰਣ ਲਗੀ, ਨਿਤ ਗੁਰੂ ਜਸ ਗਾਇਨ ਕਰਦੀ। ਕੁਝ ਸਮੇਂ ਬਾਦ ਕੌਲਾਂ ਦਾ ਮਨ ਗੁਰੂ-ਪੁਤਰਾਂ ਨੂੰ ਵੇਖਣ ਲਈ ਲਲਚਾਇਆ। ਇਕ ਦਿਨ ਸੁਭਾਵਕ ਹੀ ਗੁਰੂ ਮਹਿਲਾਂ ਵਿਚ ਚਲੀ ਗਈ। ਗੁਰ ਬਿਲਾਸ ਪਾਤਸ਼ਾਹੀ ਛੇਂਵੀ ਅਨੁਸਾਰ ''ਕੌਲਾਂ ਗ੍ਰਹ ਗੁਰ ਕੀਨ ਪਿਆਨਾ।'' ਮਾਤਾ ਗੰਗਾ ਨੂੰ ਪ੍ਰਣਾਮ ਕਰ ਆਸ਼ੀਰਵਾਦ ਲਿਆ। ਗੁਰੂ ਮਹਿਲਾਂ ਨੇ ਕੌਲਾਂ ਨੂੰ ਆਪਣੇ ਪਾਸ ਬਿਠਾਇਆ। ਬੀਬੀ ਕੌਲਾਂ ਖੇਡਦੇ ਚੌਹਾਂ ਗੁਰੂ ਪੁੱਤਰਾਂ ਨੂੰ ਵੇਖ-ਵੇਖ ਕੇ ਪ੍ਰਸੰਨ ਹੁੰਦੀ। ਉਨ੍ਹਾਂ ਨੂੰ ਗੋਦ ਵਿਚ ਲੈਕੇ ਬਾਰ-ਬਾਰ ਅਸੀਸ ਦੇਂਦੀ। ਗੁਰੂ ਪੁੱਤਰਾਂ ਦਾ ਸੁੰਦਰ ਰੂਪ ਦੇਖਕੇ ਬਲਿਹਾਰ ਜਾਂਦੀ ਅਤੇ ਗੁਰੂ ਪਤਨੀਆਂ ਦੇ ਭਾਗਾਂ ਤੇ ਰਸ਼ਕ ਕਰਦੀ। ਭਾਈ ਸੰਤੋਖ ਸਿੰਘ ਦੇ ਸ਼ਬਦਾਂ ਵਿਚ-

ਖੇਲਤਿ ਸਾਹਿਬਜ਼ਾਦੇ ਚਾਰਿ। ਤਨ ਸੁਕੁਮਾਰ ਸੁ ਮੂਰਤਿ ਚਾਰੁ।
ਪੰਚਮਿ ਕੰਨਿਆ ਦੇਖਨਿ ਕੀਨਿ। ਬਸਨ ਵਿਭੂਖਨ ਧਰਿ ਦੁਤਿ ਭੀਨਿ।
ਕਰਿ ਕਰਿ ਪ੍ਰੇਮ ਅੰਕ ਮੈਂ ਬੇਤਿ। ਹੇਰਿ ਹੇਰਿ ਕਰਿ ਆਸ਼ਿਖ ਦੇਤਿ।
ਸ੍ਰੀ ਗੁਰਦਿੱਤਾ ਦੌਰਤਿ ਫਿਰੈਂ। ਬਜਤਿ ਬਿਭੂਖਨ ਰੁਣ ਰੁਣ ਕਰੈਂ।
ਸਨੈ ਸਨੈ ਸੂਰਜਮਲ ਜਾਹਿਂ। ਪਾਇਨ ਭਯੋ ਬਡੋ ਬਲ ਨਾਂਹਿ।
ਅਣੀਰਾਇ ਅੰਗਣ ਰਿਗ ਮਾਣ। ਅਟਲਰਾਇ ਨਹਿਂ ਭ੍ਰਾ ਤਨ ਤ੍ਰਾਣ।
ਬੀਰੋ ਖੇਲਤਿ ਦਾਸੀ ਗੋਦ। ਇਸ ਸੰਤਤਿ ਕੇ ਲਹਤਿ ਬਿਨੋਦ।
ਸਭਿ ਸੋ ਕੌਲਾਂ ਕਰਤਿ ਸਨੇਹ। ਮਨ ਮਹਿਂ ਕਹਿ ਬਡ-ਭਾਗਨਿ ਇਹਿ।।

ਕੌਲਾਂ ਦਾ ਮਨ ਵਿਚਾਰਾਂ ਦੀ ਦੁਨੀਆਂ ਵਿਚ ਵਿਚਰਣ ਲਗਾ।

Sri Satguru Jagjit Singh Ji eLibrary NamdhariElibrary@gmail.com

ਭਾਂਤ-ਭਾਂਤ ਦੇ ਵੀਚਾਰ ਉਸਨੂੰ ਵਿਆਕੁਲ ਕਰਨ ਲਗੇ। ਗੁਰੂ ਪਤਨੀਆਂ ਦਾ ਜਨਮ ਪੂਰਨ ਤੇ ਆਪਣਾ ਵਿਅਰਥ ਲਗਣ ਲਗਾ। ਉਸਨੂੰ ਇਹ ਵਿਚਾਰ ਆਇਆ ਕਿ ਜੇ ਮੈਂ ਵੀ ਗੁਰੂ ਜੀ ਨਾਲ ਜਗਤ ਵਾਲੀ ਪ੍ਰੀਤ ਕਰਦੀ ਤਾਂ ਮੇਰੇ ਘਰ ਵੀ ਪੁੱਤਰ ਹੁੰਦਾ-

ਪਿਖਤ ਪਿਖਤ ਚਿਤ ਮਹਿਂ ਫੁਰਮਾਈ।
ਮੁਝ ਤੇ ਸੰਤਤਿ ਕਿਓਂ ਨ ਉਪਾਈ।।
ਤਿਨ ਤੇ ਉਪਜਹਿ ਪੁਤਰ ਪ੍ਰਵੀਨਾ।
ਤਨ ਸੁੰਦਰ ਬਲ ਮਹਿਂ ਹੁਏ ਪੀਨਾ।।

ਪੰਥ ਪ੍ਰਕਾਸ਼ ਦਾ ਲਿਖਾਰੀ ਇਸ ਸਾਰੇ ਪ੍ਰਸੰਗ ਦਾ ਵਰਨਣ ਕਰਦੇ ਹੋਏ ਲਿਖਦਾ ਹੈ-

ਇਕ ਦਿਨ ਕੌਲਾਂ ਗੁਰੁ ਕੇ ਪਹੁੰਚੀ ਧਾਂਮ ਮਝਾਰ।
ਮਾਤ ਗੰਗ ਗੁਰ ਪਤਨੀਓ ਸਾਦਰ ਲਈ ਬਿਠਾਰ।
ਗੁਰ ਕੇ ਬਾਲਕ ਪੇਖ ਕੇ ਉਪਜਯੋ ਮੋਹ ਅਗਿਆਨ।
ਜੇ ਮੈਂ ਪਤਿ ਕਰ ਲੇਵਤੀ ਹੋਤੀ ਮੰਮ ਸੰਤਾਨ।
ਰਹਤੋ ਨਾਮ ਜੱਗਤ ਪਰ ਇਸੀ ਸੋਚ ਮੈਂ ਆਇ।

ਕੌਲਾਂ ਦਾ ਧਿਆਨ ਬਚਿਆਂ ਵਿਚ ਹੀ ਰਿਹਾ ਅਤੇ ਮਨ ਇਸੇ ਸੋਚ ਵਿਚ ਕਿ ਮੇਰੀ ਗੋਦ ਪੁੱਤਰ ਵਾਲੀ ਕਿਸਤਰ੍ਹਾਂ ਹੋ ਸਕਦੀ ਹੈ। ਕੌਲਾਂ ਪ੍ਰੇਮ ਵਸ ਹੋ ਕੇ ਵਿਆਕੁਲ ਰਹਿਣ ਲਗੀ। ਗੁਰੂ ਪਾਤਸ਼ਾਹ ਪਾਸ ਬੇਨਤੀ ਕੀਤੀ,

''ਗੁਰੂ ਘਰ ਹੈ ਸਮ ਕਲਪਤਰੁ ਪੂਰਤ ਸਭਕੀ ਆਸ'। ਸੰਸਾਰ ਵਿਚ ਨਾਮ ਪੁੱਤਰ ਨਾਲ ਹੀ ਚਲਦਾ ਹੈ-

'ਨਾਮ ਰਹੇ ਜਯੋਂ ਜਗਤ ਪਰ ਮਮ ਸੁਤ ਹੁਇ ਇਕ ਖਾਸ।'

ਗੁਰ ਬਿਲਾਸ ਪਾਤਸ਼ਾਹੀ ਛੇਵੀਂ ਦੇ ਲਿਖਾਰੀ ਅਨੁਸਾਰ ਤਾਂ ਕੌਲਾਂ ਕਾਮਾਂਤੁਰ ਹੋ ਗਈ ਅਤੇ ਗੁਰੂ ਪਾਸ ਬੇਨਤੀ ਕੀਤੀ-

ਹੇ ਪ੍ਰਭ ਮੋਕੋ ਖੇਦ ਅਪਾਰਾ। ਕੈਸੇ ਕਹੌਨ ਬਨੇ ਉਚਾਰਾ।
ਤਦਪ ਕਹੌ ਸੁਨੋ ਮਨ ਲਾਈ। ਦੀਨੋ ਮਮ ਨਿਜ ਦੀਨ ਗਵਾਈ।
ਅੰਦਰ ਪਕਰ ਲੀਓ ਮਮ ਤੋਰਾ। ਭਯੋ ਨ ਕਾਜ ਕਛੂ ਜਗ ਮੋਰਾ।
ਜਾਨ ਤੁਰਕਨੀ ਮੋਹਿ ਭੁਲਾਇ। ਕਬੀ ਨ ਸ਼ਿਵ ਅਰਿ ਤੇਜ ਮਿਟਾਇ।

ਗੁਰੂ ਹਰਿ ਗੋਬਿੰਦ ਪਾਤਸ਼ਾਹ ਨੇ ਕੌਲਾਂ ਦੀ ਗਲ ਸੁਣਕੇ ਉਸਨੂੰ ਸਮਝਾਇਆ – ਮੀਆਂ ਮੀਰ ਜੀ ਵਰਗੇ ਪੀਰ ਦਾ ਉਪਦੇਸ਼ ਧਾਰਣ ਕਰਣ ਵਾਲੀ, ਸਾਡੀ ਸੰਗਤ ਵਿਚ ਰਹਿ ਕੇ ਜਤ ਸਤ ਨਾਲ ਜੀਵਨ ਜੀਉਣ ਵਾਲੀ, ਕੈਵਲਯ ਮੁਕਤੀ ਦੀ ਅਧਿਕਾਰਿਣੀ ਹੋ ਕੇ ਤੈਨੂੰ ਝੂਠੇ ਪਦਾਰਥਾਂ ਦੀ ਕਾਮਨਾ ਕਰਣਾ ਸ਼ੋਭਾ ਨਹੀਂ ਦਿੰਦਾ। ਭਾਈ ਸੰਤੋਖ ਸਿੰਘ ਵਰਨਣ ਕਰਦੇ ਹੋਏ ਲਿਖਦੇ ਹਨ–

''ਸ੍ਰੀ ਹਰਿਗੋਬਿੰਦ ਸੁਨਤਿ ਬਖਾਨਾ,
ਕਹਾ ਮਨੋਰਥ ਤੈਂ ਓਰ ਠਾਨਾ।।''

ਗੁਰੂ ਜੀ ਨੇ ਆਖਿਆ–

ਸੁਤ ਹੋਵਨ ਮੈਂ ਦੁਖ ਘਨੇਰੇ ਇਕ ਨਾ ਹੋਵਨ ਮੈ ਹੈ।
ਫਿਰ ਭੀ ਨਾਮ ਨ ਰਹੈ ਤੇਰਾ ਸਾਲ ਪਚਾਸਕ ਬਾਦੈਂ।

ਸੰਸਾਰ ਵਿਚ ਕਿਸੇ ਦਾ ਨਾਮ ਸਦਾ ਨਹੀ ਰਹਿੰਦਾ। ਜਿਸ ਪੁੱਤਰ ਦੀ ਤੈਨੂੰ ਆਸ ਹੈ ਉਸਦੇ ਹੋਣ ਤੇ ਅਨੇਕ ਪ੍ਰਕਾਰ ਦੇ ਸੰਸਾਰਿਕ ਕਸ਼ਟ ਤੇ ਸੰਬੰਧ ਜੁੜ ਜਾਂਦੇ ਹਨ। ਉਸਦੇ ਨਾ ਹੋਣ ਦਾ ਤਾਂ ਕੇਵਲ ਇਕ ਹੀ ਦੁਖ ਹੁੰਦਾ ਹੈ। ਪੁੱਤਰ ਦੇ ਨਾਲ ਨਾਮ ਵੀ ਥੋੜਾ ਸਮਾਂ ਹੀ ਚਲਦਾ ਹੈ। ਭਲਾ ਕੌਣ ਆਪਣੇ ਸਾਰੇ ਵਡੇ-ਵਡੇਰਿਆਂ ਦਾ ਨਾਮ ਜਾਣਦਾ ਹੈ। ਗੁਰੂ ਜੀ ਨੇ ਕੌਲਾਂ ਨੂੰ ਸਮਝਾਂਦਿਆਂ ਹੋਇਆਂ ਫਰਮਾਇਆ'' ਅਸੀ ਤੈਨੂੰ ਐਸਾ ਸੂਤ ਬਖਸ਼ਾਂਗੇ ਜੋ ਸਭ ਦਾ ਕਲਿਆਣ ਕਰਣ ਵਾਲਾ, ਸਭਨੂੰ ਸੁਖ ਦੇਣ ਵਾਲਾ ਹੋਵੇਗਾ। ਜਿਸਦੇ ਨਾਮ ਨਾਲ ਤੇਰਾ ਨਾਮ ਸਦੀਵ ਕਾਲ ਲਈ ਅਮਰ ਹੋ ਜਾਏਗਾ।'

Sri Satguru Jagjit Singh Ji eLibrary NamdhariElibrary@gmail.com

'ਐਸਾ ਸੁਤ ਹਮ ਤੁਮਕੋ ਬਖਸ਼ੈਂ ਜੋ ਸਬ ਕੋ ਸੁਖ ਦੈ ਰੈਂ'

ਇਹ ਬਚਨ ਸੁਣਕੇ ਕੌਲਾਂ ਨੇ ਗੁਰੂ ਚਰਨਾਂ ਵਿਚ ਬੇਨਤੀ ਕੀਤੀ, ਮਹਾਰਾਜ। ਮੈਂ ਭੁਲ ਗਈ। ਮੇਰੇ ਤੇ ਮੇਹਰ ਕਰੋ ਜੋ ਅਗੇ ਤੋਂ ਕਦੇ ਐਸਾ ਵੀਚਾਰ ਹੀ ਮਨ ਵਿਚ ਨਾ ਆਵੇ। ਹੇ ਪ੍ਰਭੂ। ਮੇਰੇ ਮਨ ਵਿਚ ਇਕੋ ਹੀ ਇੱਛਾ ਸੀ ਕਿ ਇਸ ਸੰਸਾਰ ਵਿਚ ਮੇਰਾ ਨਾਮ ਵੀ ਅਮਰ ਹੋ ਜਾਏ। ਮੈਨੂੰ ਐਸਾ ਵਰ ਦਿਉ ਕਿ ਮੇਰੇ ਹਿਰਦੇ ਵਿਚ ਇਸ ਪ੍ਰਕਾਰ ਦਾ ਸੰਕਲਪ ਹੀ ਨਾ ਫੁਰੇ-

ਇਛਾ ਏਕ ਰਹੀ ਮਨ ਮਾਂਹੀ।।
ਜਗ ਮੈਂ ਨਾਮ ਪੁਤ੍ਰ ਬਿਨ ਨਾਹੀ।।
ਤਾਂਤੇ ਮੰਤ੍ਰ ਮੋਹਿ ਮੁਖ ਦੀਜੈ।
ਕਿਧੌ ਜਤਨ ਕਛ ਅਰੌ ਕਰੀਜੈ।
ਜਾਤੇ ਨਾਮ ਰਹੈ ਜਗ ਮੋਰਾ।
ਜਗ ਮੈਂ ਹੋਇ ਬਡੋ ਜਸ ਤੋਰਾ।।

ਗੁਰੂਜੀ ਨੇ ਕਿਹਾ, ਇਹ ਤੈਨੂੰ ਸੰਗਤ ਦਾ ਫਲ ਪ੍ਰਾਪਤ ਹੋਇਆ ਹੈ। ਹੁਣ ਭਾਵੇਂ ਤੇਰੀ ਵਾਸ਼ਨਾ ਦੂਰ ਹੋ ਗਈ ਹੈ ਤਾਂ ਭੀ ਉਸਨੂੰ ਨਿਰਮੂਲ ਕਰਣ ਲਈ ਅਸੀਂ ਤੈਨੂੰ ਐਸਾ ਪੁੱਤਰ ਬਖਸ਼ਾਂਗੇ। ਜਿਸ ਨਾਲ ਤੇਰਾ ਨਾਮ ਜਗਤ ਵਿਚ ਅਮਰ ਰਹੇਗਾ।

ਨਾਮ ਤੋਹਿ ਪਰ ਤਾਲ ਲਗਾਵੌਂ
ਹੋਹਿ ਕੌਲਸਰ ਬਹੁ ਖਿਦਤਾਵੌਂ।
ਕਰਹਿ ਸ਼ਨਾਨ ਨਾਮ ਤੁਹਿ ਲੈਹੈਂ।
ਸਰ ਜਬਿ ਗਿਨਹਿ ਤਹਾਂ ਗਿਨ ਲੈ ਹੈਂ।

ਗੁਰਬਚਨ 'ਸੁਨਤ ਉਠੀ ਕੌਲਾਂ ਹਰਖਾਈ।' ਗੁਰੂਜੀ ਦਾ ਅਦਭੁਤ ਤੇ ਲਾਸਾਨੀ ਰੂਪ ਦੇਖਕੇ 'ਜੋ ਤੁਮ ਰਚਹੁ ਸੋ ਪਰਉਪਕਾਰਾ' ਪੁਕਾਰ ਉਠੀ। 'ਤੁਮਕੋ ਆਛੀ ਕੀਜੈ ਸੋਈ' ਕਹਿਕੇ ਨਤਮਸਤਕ ਹੋ ਗਈ।

ਪਰਮ ਪਰੋਪਕਾਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਕੌਲਾਂ ਨੂੰ ਜਗਤ ਵਿਚ ਅਮਰ ਕਰ ਦਿਤਾ–

ਕੌਲਾਂ ਕਾ ਸੁਤ ਕੌਲਸਰ ਕਾਇਮ ਗੁਰ ਕਰ ਦੀਵ।
ਪਿਖ ਕੌਲਾਂ ਅਤਿ ਖੁਸ਼ ਭਈ ਰਹਿਗੋ ਨਾਮ ਸਦੀਵ।।

ਭਾਈ ਸੰਤੋਖ ਸਿੰਘ ਜੀ ਗੁਰੂ ਬਚਨਾਂ ਨੂੰ ਸ਼ਬਦ ਰੂਪ ਦਿੰਦੇ ਹੋਏ ਲਿਖਦੇ ਹਨ–

ਦੇਸ਼ ਵਿਦੇਸ਼ ਬ੍ਰਿਖੈ ਤੁਵ ਨਾਮੂ
ਫੈਲਹਿ ਤੀਰਥ ਹੁਇ ਅਭਿਰਾਮੂ।
ਪਰ ਉਪਕਾਰ ਜਗਤਿ ਪਰ ਹੋਯੋ।
ਬਹੁ-ਸੁਖ ਪਾਵੈਂ ਸਰ ਤੇ ਜੋਯੋ।

ਗੁਰ ਬਿਲਾਸ ਦੇ ਅਨੁਸਾਰ–

ਤੁਮਰਾ ਸੁਤ ਸਰ ਪਰਗਟ ਕਰ ਹੌ।
ਨਾਮ ਕੌਲਸਰ ਤਾਂਕਾ ਪਰ ਹੌਂ।
ਕੌਲਾਂ ਸੁਨਤ ਅਧਕ ਹਰਖਾਈ।
ਸ੍ਰੀ ਸਤਗੁਰ ਕੈ ਪਗ ਲਪਟਾਈ।''

ਕੌਲਾਂ ਇਹ ਸੁਣਕੇ ਅਤਿ ਪ੍ਰਸੰਨ ਹੋਈ ਅਤੇ ਜੋ ਕੁਛ ਉਸਦੇ ਪਾਸ ਸੀ ਉਸਨੇ ਗੁਰੂ ਚਰਣਾਂ ਵਿਚ ਰਖ ਦਿਤਾ ਤੇ ਆਖਿਆ ਇਸਨੂੰ ਜਿਥੇ ਚਾਹੋ, ਜਿਵੇਂ ਚਾਹੋ ਖਰਚ ਕਰੋ। ਗੁਰੂ ਜੀ ਨੇ ਉਹ ਰੁਪਿਆ ਕੋਟਮਲ ਸਾਹੂਕਾਰ ਕੋਲ ਜਮਾਂ ਕਰਕੇ ਬਾਬਾ ਬੁਢਾ ਜੀ ਨੂੰ 'ਕੌਲਸਰ' ਨਾਂ ਦਾ ਸਰੋਵਰ ਬਨਾਣ ਦਾ ਕੰਮ ਸੌਂਪ ਦਿਤਾ। ਉਨ੍ਹਾਂ ਨੇ ਬਚਨ ਕੀਤੇ – ਜੋ ਕੋਈ ਕਾਰ ਸੇਵਾ ਕਰੇਗਾ। ਉਸਨੂੰ ਮਨ ਇਛਿਤ ਫਲ ਪ੍ਰਾਪਤ ਹੋਵੇਗਾ।

'ਕਰਹਿ ਤਾਲ ਕੀ ਕਾਰ ਜੁ ਆਇ।
ਮਨ ਬਾਂਛਤ ਫਲ ਕੋ ਸਿਖ ਪਾਇੰ।'

ਗੁਰੂ ਜੀ ਨੇ ਕੌਲਸਰ ਨੂੰ ਵਰ ਦਿਤਾ–

Sri Satguru Jagjit Singh Ji eLibrary NamdhariElibrary@gmail.com

ਤਾਲਕੌਲ ਸਰ ਲਾਇ ਗੁਰ ਬਰ ਦੀਨੋ ਪੁਨ ਏਹ।
ਇਹਾਂ ਨ੍ਹਾਇ ਪੁਨ ਅਮੀਸਰ ਨ੍ਹਾਇ ਚਾਰ ਫਲ ਲੇਹ।।

ਗੁਰ ਬਿਲਾਸ ਨੇ ਇੱਛਾ ਪੂਰਕ ਹੋਣ ਦੀ ਨੇਮਤ ਬਖ਼ਸ਼ ਦਿਤੀ-

ਸ੍ਰੀ ਮੁਖ ਤਾਂਕੀ ਉਪਮ ਉਚਾਰੀ।
ਜੋਊ ਸਨਾਨ ਕਰੈ ਨਰ ਨਾਰੀ।।
ਜੋ ਇੱਛਾ ਧਰ ਕਰੈ ਸਨਾਨਾ।
ਇੱਛਾ ਪੂਰ ਧਾਰ ਸੁਖਨਾਨਾ।।

ਗੁਰੂ ਜੀ ਦੀ ਆਗਿਆ ਅਨੁਸਾਰ ਬਾਬਾ ਬੁਢਾ ਜੀ ਨੇ ਅਰਦਾਸ ਕਰਕੇ ਬਹੁਤ ਸਾਰੇ ਸਿਖ ਸੇਵਕ ਤੇ ਮਜ਼ਦੂਰ ਲਗਾ ਕੇ ਸਰੋਵਰ ਦੀ ਪੁਟਾਈ ਆਰੰਭ ਕਰ ਦਿਤੀ। ਗੁਰ ਬਿਲਾਸ ਅਨੁਸਾਰ ਜਦੋਂ ਸਰੋਵਰ ਤਿਆਰ ਹੋ ਗਿਆ ਤਾਂ ਸ੍ਰੀ ਅੰਮ੍ਰਿਤ ਸਰੋਵਰ ਵਿਚੋਂ ਇਕ ਖਾਲ ਕਢਕੇ ਕੌਲਸਰ ਵਿਚ ਉਸਦਾ ਜਲ ਪਾ ਦਿਤਾ ਅਤੇ ਅਗੇ ਤੋਂ ਵੀ ਅੰਮ੍ਰਿਤ ਸਰੋਵਰ ਦਾ ਜਲ ਸਰੋਵਰ ਵਿਚ ਜਾਣ ਵਾਸਤੇ ਪਕਾ ਪ੍ਰਬੰਧ ਕਰ ਦਿਤਾ। ਸਰੋਵਰ ਦੀ ਸੰਪੂਰਣਤਾ ਸੰਮਤ 1684 ਨੂੰ ਹੋਈ। ਮਹਾਨ ਕੋਸ਼ ਵੀ ਇਸ ਗਲ ਦੀ ਪ੍ਰੋੜਤਾ ਕਰਦਾ ਹੈ-

*'ਕੌਲਸਰ, ਜੋ ਕੌਲਾਂ ਕਰਕੇ ਪੂਰਿਤ ਢਾਬ ਦੇ ਥਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਕੌਲਾਂ(ਕਮਲਾ) ਦੇ ਨਾਉਂ ਤੋਂ ਸੰਮਤ 1684 ਵਿੱਚ ਤਿਆਰ ਕਰਵਾਇਆ।'*

ਗੁਰੂ ਪਾਤਸ਼ਾਹ ਨੇ ਮੇਹਰ ਕਰਦੇ ਹੋਏ ਬਚਨ ਕੀਤਾ ਇਹ ਸਰੋਵਰ ਕਰੋੜਾਂ ਤੀਰਥਾਂ ਦਾ ਫਲ ਦੇਣ ਵਾਲਾ ਹੋਵੇਗਾ। ਇਸਦੇ ਕੰਢੇ ਦੇ ਰੁਖ ਅਕਸ਼ੈਵਟ ਵਾਂਗੂੰ ਹਨ ਅਤੇ ਕਲਪ ਤਰੂ ਵਾਂਗ ਮਨ ਇਛਿੱਤ ਫਲ ਪ੍ਰਦਾਨ ਕਰਨ ਵਾਲੇ ਹਨ। ਜਦੋਂ ਤਕ ਇਹ ਧਰਤੀ-ਆਕਾਸ਼ ਰਹਿਣਗੇ ਕੌਲਾਂ ਦਾ ਨਾਮ ਰਹੇਗਾ, ਗੁਰ ਬਿਲਾਸ ਅਨੁਸਾਰ-

ਜਬ ਲੌ ਇਹ ਭੂਮ ਅਕਾਸ਼ ਰਹੈ

ਤਬ ਲੌ ਰਹਿ ਨਾਮ ਸਦਾ ਸੁਖ ਦੈਨਾ।।

\- - - - - - - - - - - - - - -

ਬੋਹੜ ਕੰਠ ਅਖੈ ਬਟ ਹੈ ਸਮ
ਕਲਪ ਤਰੁ ਮਨ ਇੱਛਤ ਦੇਵੇ।।
ਦੀਪ ਜਗਾਇ ਨਿਤਾ ਪ੍ਰਤ ਜੋ ਨਰ
ਪੂਜ ਕਰੈ ਮਨ ਬਾਂਛਤ ਲੇਵੇ।।

ਕੁਝ ਇਤਿਹਾਸਕਾਰ ਗੁਰੂ ਹਰਿਗੋਬਿੰਦ ਪਾਤਸ਼ਾਹ ਦੀ ਕ੍ਰਿਪਾ ਅਤੇ ਪਰੋਪਕਾਰ ਦੀ ਭਾਵਨਾ ਨੂੰ ਨਾ ਸਮਝ ਸਕੇ। ਉਨ੍ਹਾਂ ਨੇ ਆਪਣੀਆਂ ਅੱਖਾਂ ਤੇ ਸ਼ਕ ਦਾ ਚਸ਼ਮਾ ਪਾਇਆ ਹੋਇਆ ਸੀ। ਬੀਬੀ ਕੌਲਾਂ ਦੇ ਨਾਂ ਦਾ ਸਰੋਵਰ ਤਿਆਰ ਕਰਾਣ ਸਮੇਂ ਗੁਰੂਜੀ ਆਪ ਪਹਰ-ਪਹਰ ਬੈਠੇ ਰਹਿੰਦੇ ਸੀ। ਕੌਲਾਂ ਦਾ ਸੁਭਾ ਕੋਈ ਨਾ ਕੋਈ ਪ੍ਰਮਾਰਥ ਪ੍ਰਸੰਗ ਚਲਾਣ ਦਾ ਸੀ। ਅਨੇਕ ਸਤਸੰਗੀ ਵੀ ਉਥੇ ਆ ਜੁੜਦੇ ਅਤੇ ਦਯਾ ਦੇ ਪੁੰਜ ਗੁਰੂ ਸਾਹਿਬ ਦਾ ਕਥਾ ਪ੍ਰਸੰਗ ਸੁਣਦੇ ਰਹਿੰਦੇ। ਕਦੇ-ਕਦੇ ਤੇ ਸੰਗਤ ਇੰਤਜ਼ਾਰ ਕਰਦੀ ਰਹਿੰਦੀ ਅਤੇ ਲੰਗਰ ਵੀ ਵਰਤਣੋਂ ਪਿਆ ਰਹਿੰਦਾ। ਇਸ ਕਰਕੇ ਕਈ ਵਿਵੇਕਹੀਨ ਸਿੱਖ ਵੀ ਵਿਅਰਥ ਦੀਆਂ ਗੱਲਾਂ ਕਰਣ ਲਗ ਪਏ। ਮਾਤਾ ਗੰਗਾ ਦੇ ਅਕਾਲ ਚਲਾਣੇ ਤੋਂ ਬਾਦ ਗੁਰੂ ਜੀ, ਨਿਰੇਪੁਰੇ ਕੌਲਾਂ ਦੇ ਹੀ ਬਣ ਗਏ। ਹੁਣ ਬਿਨਾਂ ਪੈਂਦੇ ਖ਼ਾਂ ਦੀ ਲ਼ੀਲਾ ਦੇਖਣੋਂ, ਸਲਾਹੁਣੋਂ ਯਾ ਕੌਲਾਂ ਪਾਸ ਬੈਠੇ ਰਹਿਣ ਦੇ ਹੋਰ ਕਿਸੇ ਕੰਮ ਵਲ ਧਿਆਨ ਹੀ ਨਹੀਂ ਦੇਂਦੇ। ਦੌਲਤ ਖਰਚ ਕੇ ਤੁਰਕਣੀ ਦੇ ਨਾਂ ਦਾ ਤਲਾ ਬਣਾ ਦਿੱਤਾ ਹੈ।

ਪੰਥ ਪ੍ਰਕਾਸ਼ ਵੀ ਇਸ ਤਥ ਦੀ ਪੁਸ਼ਟੀ ਕਰਦਾ ਹੈ-

ਪੈਂਦੇ ਖਾਂ ਸੋ ਗੁਰੂ ਕਾ ਤਥਅਤਿ ਬਢਿਓ ਪਿਆਰ।
ਇਸਤੈ ਮੂਰਖ ਲੋਗ ਮਿਲਨਿੰਦਾ ਕਰ ਹੀ ਐਸ।
ਤੁਰਕ ਤੁਰਕਨੀ ਗੁਰੂ ਨੇ ਰਾਖ ਲੀਏ ਢਿਗ ਵੈਸ।

ਗੁਰੂ ਦੋਖੀ ਤਾਂ ਪਹਿਲਾਂ ਹੀ ਕਿਸੇ ਮੌਕੇ ਦੀ ਭਾਲ ਵਿਚ ਸਨ।

ਉਨ੍ਹਾਂ ਨੇ ਤਾਂ ਇੰਤਹਾ ਹੀ ਕਰ ਦਿਤੀ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ - ''ਏਹੋ ਜਿਹੀਆਂ ਭੈੜੀਆਂ ਗੱਲਾਂ ਬਣਾਉਂਦੇ, ਕਿਉਂਕਿ ਉਨ੍ਹਾਂ ਨੂੰ ਅਸਲ ਸੱਚਾ ਭੇਤ ਤਾਂ ਕੋਈ ਮਾਲੂਮ ਨਹੀਂ ਸੀ, ਏਸੇ ਕਰਕੇ ਮੂੰਹ ਆਈਆਂ ਪਏ ਬਕਣ ਲੱਗੇ, ਜਿਨ੍ਹਾਂ ਨੂੰ ਸੁਣਕੇ ਸੋਢੀ ਮੇਹਰਵਾਨ ਆਦਿਕ ਗੁਰੂ ਕੇ ਵਿਰੋਧੀਆਂ ਤੇ ਉਨ੍ਹਾਂ ਦੇ ਧੜੇ ਵਾਲਿਆਂ ਨੇ ਹੋਰ ਤੋਂ ਹੋਰ ਅਣਹੋਣੀਆਂ ਗਲ੍ਹਾਂ ਉਡਾ ਦਿਤੀਆਂ।''

ਮੂਰਖ ਸਿਖ ਵੀ ਗੁਰੂ ਜੀ ਦੀ ਨਿੰਦਾ ਕਰਣ ਲਗੇ। 'ਗੁਰੂ ਕੀ ਨਿੰਦਾ ਕਰਤ ਨਰ, ਹਮ ਤੇ ਸੁਣੀ ਨਾ ਜਾਏ' ਕਹਿਕੇ ਸਿਦਕੀ ਸਿੱਖਾਂ ਨੇ ਬੇਨਤੀ ਕੀਤੀ। ਗੁਰੂ ਨਿੰਦਾ ਵਾਦ-ਵਿਵਾਦ ਦਾ ਕਾਰਣ ਬਣ ਗਈ। ਇਸ ਝੂਠੀ ਤੇ ਖੋਟੀ ਚਰਚਾ ਨੂੰ ਵਧਦਾ ਦੇਖਕੇ ਸੋਢੀ ਬਦਲੀ, ਗੋਪਾਲ ਸੇਠ, ਤਿਲੋਕਾ, ਸੂਰਾ, ਤੁਲਸੀ ਆਦਿਕ ਬਹੁਤ ਸਿੱਖਾਂ ਨੇ ਭਾਈ ਗੁਰਦਾਸ ਜੀ ਪਾਸ ਅਰਦਾਸ ਕੀਤੀ ਕਿ ਤੁਸੀਂ ਗੁਰੂ ਕੇ ਪੁਰਾਣੇ ਤੇ ਸਾਮੱਰਥ ਮੁਸਾਹਿਬ ਹੋ। ਹੁਣ ਕੌਲਾਂ ਤੇ ਪੈਂਦੇ ਖਾਂ ਨਾਲ ਬਹੁਤ ਮੁਹੱਬਤ ਰਖਣ ਬਦਲੇ ਗੁਰੂ ਜੀ ਦੀ ਨਿੰਦਾ ਅਜੇਹੀ ਪਈ ਹੁੰਦੀ ਹੈ ਜਿਸ ਨੂੰ ਅਸੀ ਸੁਣਕੇ ਸਹਿ ਨਹੀਂ ਸਕਦੇ, ਜਿਸਤਰ੍ਹਾਂ ਜਾਣੋ ਤੁਸੀ ਕੌਲਾਂ ਨੂੰ ਦੂਰ ਕਰਾਉ।

ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨੇ ਗੁਰੂ ਜੀ ਅਗੇ ਬੇਨਤੀ ਕੀਤੀ - ਆਪ ਤਾਂ ਸੂਰਜ ਕਿਰਣ ਤੇ ਪੌਣ ਦੀ ਤਰ੍ਹਾਂ ਸਦਾ ਨਿਰਲੇਪ ਹੋ ਪਰ ਕੌਲਾਂ ਬਦਲੇ ਮੂਰਖ ਲੋਗ ਨਿੰਦਾ ਕਰਦੇ ਹਨ ਤੇ ਸਿਦਕੀ ਸਿੱਖ ਉਨ੍ਹਾਂ ਨਾਲ ਲੜਦੇ ਹਨ। ਇਸ ਲਈ ਤੁਸੀਂ ਕੌਲਾਂ ਦਾ ਤਿਆਗ ਕਰੋ। ਸੰਗਤਾਂ ਦਾ ਬਚਨ ਸੁਣਕੇ ਦਯਾ ਸਿੰਧੁ ਗੁਰੂ ਮਹਾਰਾਜ ਨੇ ਬਚਨ ਕੀਤੇ -

ਦਯਾਸਿੰਧ ਕਰ ਜੋਰ ਕੈ ਸ੍ਰੀ ਮੁਖ ਬਚਨ ਉਚਾਰ।
ਸਾਹਿਬ ਬੁੱਢਾ ਜੀ ਸੁਨੋ ਸਤਿ ਬਚਨ ਨਿਰਧਾਰ।
ਤਮ ਬਚ ਕੌਲਾਂ ਤਿਆਗ ਸੁਨਾਏ।

ਵਸ ਅਹਿ ਤਾਤ ਨਾ ਪ੍ਰਾਨ ਰਹਾਏ।
ਕਰੋਂ ਤਯਾਗ ਭੋਗ ਚਿਤ ਧਾਰੇ।
ਤੁਮ ਨਿਦੇਸ ਸਦ ਸੀਸ ਹਮਾਰੇ।।
ਆਇਸ ਔਰ ਮੋਹਿ ਕਰ ਜੋਈ।
ਤਤ ਛਿਨ ਕਰੋਂ ਬਿਲਮ ਨਹਿ ਕੋਈ।।

ਗੁਰੂਜੀ ਦਾ ਉਤਰ ਸੁਣਕੇ ਬਾਬਾ ਬੁੱਢਾ ਜੀ ਅਤੇ ਬਾਕੀ ਸਭ ਸਿੱਖ ਪ੍ਰਸੰਨ ਹੋ ਗਏ। ਸਭ ਸਿੱਖਾਂ ਦੀ ਮਰਜ਼ੀ ਦੇਖਕੇ ਕੌਲਾਂ ਨੂੰ ਕਰਤਾਰਪੁਰ ਭੇਜ ਦਿਤਾ -

'ਕੌਲਾਂ ਪੁਰ ਕਰਤਾਰ ਮੈਂ ਦੀਨੀ ਉਨ ਭਿਜਵਾਇ'

ਗੁਰੂ ਜੀ ਕੌਲਾਂ ਨੂੰ ਮੰਦ ਦ੍ਰਿਸ਼ਟੀ ਨਾਲ ਨਹੀਂ ਸਨ ਦੇਖਦੇ। ਉਸਦੇ ਸੱਚੇ ਪ੍ਰੇਮ ਤੇ ਸ਼ਰਣ ਆਈ ਦੀ ਲਾਜ ਅਤੇ ਮੀਆਂ ਮੀਰ ਦਾ ਲਿਹਾਜ਼ ਪਾਲ ਰਹੇ ਸਨ। ਇਹ ਪ੍ਰਸੰਗ ਨਿਰਾ ਮਨਘੜੰਤ ਤੇ ਨਿਰਮੂਲ ਲਗਦਾ ਹੈ। ਗੁਰੂ ਜੀ ਦੇ ਆਚਰਣ ਦਾ ਪਹਾੜ ਵਾਂਗੋ ਅਹਿਲ ਹੋਣ ਦਾ ਕਮਾਲ ਤਾਂ ਸਭ ਦੇਖ ਚੁਕੇ ਸਨ। ਮੁਹਸਨ ਫਾਨੀ ਜਿਹਾ ਬਾਰੀਕੀ ਨਾਲ ਦੇਖਣ ਵਾਲਾ ਇਤਿਹਾਸਕਾਰ, ਜੋ ਗੁਰੂ ਹਰਿਗੋਬਿੰਦ ਜੀ ਦੇ ਸੁਭਾਉ, ਚਲਨ ਅਤੇ ਗੁਰ-ਸਿੱਖਾਂ ਦੇ ਵਿਹਾਰ ਉੱਤੇ ਕਈ ਸਾਖੀਆਂ ਲਿਖਦਾ ਹੈ, ਇਸ ਗੱਲ ਦਾ ਜ਼ਿਕਰ ਕਿਧਰੇ ਵੀ ਨਹੀਂ ਕਰਦਾ। ਇਹ ਇਕ ਸੁਭਾਵਿਕ ਕਰਮ ਸੀ। ਕਈ ਨਿਆਸਰੇ ਆ ਕੇ ਆਸਰਾ ਲੈਂਦੇ ਹੀ ਸਨ, ਫਿਰ ਜੇ ਰੁਸਤਮ ਖਾਨ ਦੀ ਲੜਕੀ ਹੁੰਦੀ ਤਾਂ ਜਹਾਂਗੀਰ ਵੀ ਚੁੱਪ ਕਰਕੇ ਨਾ ਬੈਠਦਾ। ਅਸਲ ਗਲ ਤਾਂ 'ਰਾਮ ਭੀਲਨੀ ਬਾਤ ਜਿਮ ਤਸ ਤੁਮ ਜਗ ਮੋ ਹੋਇ' ਵਾਲੀ ਹੀ ਸੀ ਪਰ ਨਿੰਦਕ ਅਤੇ ਮੂੜ ਲੋਕ ਇਸ ਭੇਦ ਨੂੰ ਨਾਹੀ ਜਾਣ ਸਕੇ-

'ਮੂੜ ਲੋਕ ਅਪ ਜਸ ਕਰੈਂ ਭੇਦ ਨ ਜਾਨਹਿ ਕੋਇ'

ਗੁਰੂ ਹਰਿਗੋਬਿੰਦ ਸਾਹਿਬ ਬੀਬੀ ਵੀਰੋ ਦਾ ਵਿਆਹ ਕਰਕੇ ਤਰਨਤਾਰਨ ਦੇ ਰਸਤੇ ਪਰਵਾਰ ਸਹਿਤ ਗੋਇੰਦਵਾਲ ਪੁਜੇ। ਕੁਝ ਦਿਨ

Sri Satguru Jagjit Singh Ji eLibrary NamdhariElibrary@gmail.com

ਉਥੇ ਰਹੇ। ਬਾਬਾ ਸੁੰਦਰ ਦਾਸ ਤੇ ਨੰਦ-ਦੰਦ ਆਦਿਕ ਮਸੰਦਾਂ ਨੇ ਬੜੇ ਪਿਆਰ ਅਤੇ ਆਦਰ-ਸਤਕਾਰ ਨਾਲ ਗੁਰੂ ਜੀ ਦੀ ਸੇਵਾ ਕੀਤੀ। ਉਨ੍ਹਾਂ ਦੀਆਂ ਇਸਤਰੀਆਂ ਦਾ ਪ੍ਰੇਮ-ਭਾਵ ਦੇਖਕੇ ਗੁਰੂ ਜੀ ਨੇ ਪਰਵਾਰ ਨੂੰ ਉਥੇ ਹੀ ਛਡਿਆਂ ਅਤੇ ਆਪ ਕਰਤਾਰਪੁਰ ਚਲੇ ਗਏ। ਬੀਬੀ ਕੌਲਾਂ ਜਿਸ ਦਿਨ ਦੀ ਅੰਮ੍ਰਿਤਸਰੋਂ ਕਰਤਾਰਪੁਰ ਆਈ ਸੀ ਗੁਰੂ-ਦਰਸ਼ਨਾਂ ਲਈ ਵਿਆਕੁਲ ਰਹਿੰਦੀ ਸੀ। ਗੁਰੂ ਦਰਸ਼ਨਾਂ ਤੋਂ ਬਿਨਾਂ - 'ਅਤਿ ਕ੍ਰਿਸ ਤਨ ਭਯੋ ਪੀਰ, ਕੌਲਾਂ ਅਤਿ ਹੀ ਪ੍ਰੇਮ ਸੋਂ' ਹੋ ਗਈ ਸੀ। ਗੁਰੂ ਜੀ ਦੇ ਦਰਸ਼ਨ ਕਰਕੇ ਉਸਦੇ ਨੇਤਰ ਕੌਲ ਵਾਂਗ ਖਿੜ ਗਏ ਅਤੇ 'ਪੂਰਬ ਭਏ ਸਰੀਰ ਸਤਿਗੁਰ ਰੂਪ ਨਿਹਾਰ ਕੈ।' ਗੁਰ ਚਰਣਾਂ ਤੇ ਮਥਾ ਟੇਕਿਆ ਤੇ ਜਲ ਨਾਲ ਗੁਰੂ-ਚਰਣ ਪਖਾਲ ਦਿੱਤੇ ਅਤੇ 'ਧੰਨ ਧੰਨ ਗੁਰੂ ਮੈਂ ਵਡਭਾਗੀ।' ਪੁਕਾਰ ਉਠੀ। ਜਿਸ ਪਰਮਪਦ ਨੂੰ ਵਡੇ-ਵਡੇ ਰਿਖੀ-ਮੁਨੀ, ਜਤੀ, ਬ੍ਰਹਮਚਾਰੀ ਨਹੀਂ ਪ੍ਰਾਪਤ ਕਰ ਸਕੇ ਉਹ ਪਦ ਆਪਜੀ ਦੀ ਕ੍ਰਿਪਾ ਨਾਲ ਮੈਨੂੰ ਪ੍ਰਾਪਤ ਹੋ ਗਿਆ ਹੈ। ਮੇਰੇ ਕੋਟ ਜਨਮਾਂ ਦੇ ਕਸ਼ਟ ਮਿਟ ਗਏ ਹਨ-

ਜਿਸ ਪਦ ਹੇਤ ਜਤੀ ਬ੍ਰਹਮਚਾਰੀ।
ਜੋਗੀ ਆਦਿ ਕਸ਼ਟ ਬਹੁ ਧਾਰੀ।।
ਸੋ ਮੋਕਹੁ ਛਿਕ ਮਹਿ ਦਰਸਾਇਹੁ।
ਹੋਮੈ ਦੀਰਘ ਰੋਗ ਮਿਟਾਇਹੁ।
ਧੰਨ ਧੰਨ ਸਤਿਗੁਰ ਗਤਿ ਨਿਆਰੀ।
ਨਮੋ ਨਮੋ ਭਵ ਭੰਜਨਹਾਰੀ।।
ਗੂੜ ਗੁਪਤ ਤਤਕਾਲ ਜਨਾਇਹੁ।
ਕੋਟ ਜਨਮ ਕੋ ਕਸ਼ਟ ਮਿਟਾਇਹੁ।

ਗੁਰੂ ਸਾਹਿਬ ਨੇ ਉਸਨੂੰ ਧੀਰਜ ਦੇ ਕੇ ਗੰਗ ਸਰ ਨਾਮ ਖੂਹ ਉਤੇ ਇਸ਼ਨਾਨ ਕਰਾਕੇ ਥੰਮ੍ਹ ਸਾਹਿਬ ਦੀਵਾਨ ਲਾਇਆ, ਤੇ ਸੰਗਤਾਂ ਨੂੰ

Sri Satguru Jagjit Singh Ji eLibrary NamdhariElibrary@gmail.com

ਦਰਸ਼ਨ ਉਪਦੇਸ਼ ਦੇ ਕੇ ਨਿਹਾਲ ਕੀਤਾ। ਉਸਤੋਂ ਬਾਦ ਮਹਿਲਾਂ ਵਿਖੇ ਗਏ ਅਤੇ ਕੌਲਾਂ ਨੂੰ ਆਖਿਆ ਹੁਣ ਤੂੰ ਅਕਾਲ ਪੁਰਖ ਦੇ ਚਰਨਾਂ ਵਿਚ ਧਿਆਨ ਰਖ, ਤੇਰੀ ਦੇਹ ਕਲ੍ਹ ਪਹਿਰ ਦਿਨ ਚੜ੍ਹੇ ਛੁਟੇਗੀ। ਗੁਰ ਬਿਲਾਸ ਦੇ ਸ਼ਬਦਾਂ ਵਿਚ –

ਹਰਿਗੁਬਿੰਦ ਬੋਲੇ ਮੁਸਕਾਈ।
ਤੁਮਰੋ ਅੰਤ ਸਮਾਂ ਅਬ ਆਈ।।
ਚਾਰ ਘੜੀ ਤੁਮਰੇ ਹੈਂ ਪ੍ਰਾਨਾ।
ਬਹੁਰੇ ਕਰਹੈਂ ਗਵਨ ਨਿਦਾਨਾ।।
ਤਬਲੌ ਤੁਮਰੇ ਪਾਸ ਰਹਾਵੈਂ।
ਕਛ ਚਿੰਤਾ ਮਨ ਬੀਚ ਨਾ ਲਿਯਾਵੈਂ।।

ਗੁਰ ਬਚਨਾਂ ਨੂੰ ਸੁਣਕੇ ਬੀਬੀ ਕੌਲਾਂ ਨੇ ਕਿਹਾ, ਮਹਾਰਾਜ ! ਆਪਜੀ ਨੇ ਬੜੀ ਕਿਰਪਾ ਕਰਕੇ ਮੈਨੂੰ ਮੇਰੇ ਅੰਤ ਸਮੇਂ ਦਰਸ਼ਨ ਦਿਤੇ ਹਨ। ਆਪਜੀ ਦੇ ਦਰਸ਼ਨ ਕਰਕੇ ਮੇਰਾ ਜਨਮ-ਮਰਨ ਮਿਟ ਗਿਆ ਹੈ। ਇਹ ਤਾਂ ਮੈਨੂੰ ਕੋਈ ਪਿਛਲੇ ਜਨਮ ਦਾ ਹੀ ਫਲ ਪ੍ਰਾਪਤ ਹੋਇਆ ਹੈ।

ਕੌਨ ਪੁੰਨ ਐਸਾ ਕੀਓ ਹੇ ਪ੍ਰਭ ਦੀਨਾ ਨਾਥ।
ਜਹਿ ਫਲ ਤੁਮ ਦਰਸ਼ਨ ਦੀਓ ਸੋ ਕਹਿ ਕਰੋ ਸਨਾਥ।

ਪ੍ਰਭੂ ਨੇ ਸਮਝਾਇਆ, ਇਹ ਸੰਸਾਰ ਨਾਸ਼ਵੰਤ ਹੈ, ਸ਼ਰੀਰ ਮਿਥਿਆ ਹੈ। ਕੇਵਲ ਆਤਮਾ ਅਬਿਨਾਸੀ ਹੈ, ਸਦਾ ਰਹਿਣ ਵਾਲੀ ਹੈ। ਇਹ ਸਮਾਂ ਉਸ ਸੱਚ ਨੂੰ ਪਛਾਨਣ ਦਾ ਹੈ ਜਿਸਦਾ ਗਿਆਨ ਹੋਣ ਤੋਂ ਬਾਦ ਆਵਾਗਮਨ ਮੁਕ ਜਾਂਦਾ ਹੈ।

ਦੇਹਨਿ ਕੋ ਸਨੇਹ ਬਿਧਿ ਰਾਜਾ।
ਨਹਿ ਇਹ ਥਿਰਹਿ, ਜਾਨ ਕਚ ਪਾਚਾ।।
– – – – – – – – – – – – – – –
ਜੋ ਮਿਥਿਆ ਕੋ ਦੇਖਿ ਲੁਭਾਵੈ।

ਅੰਤਕਾਲ ਬਿਛੁਰੈ ਦੁਖ ਪਾਵੈ।
ਸਚ ਕੋ ਲਗੈ ਸੁ ਬਿਛੁਰੈ ਨਾਂਹੀ।
ਜਿਸਕੋ ਆਵਨ ਜਾਨਿ ਨਾ ਕਾਹੀ।

ਕੌਲਾਂ ਨੇ ਗੁਰੂ ਚਰਨਾਂ ਵਿਚ ਬੇਨਤੀ ਕੀਤੀ ਮਹਾਰਾਜ ! ਮੈਂ ਤਾਂ ਆਪ ਨੂੰ ਹੀ ਅਕਾਲ ਪੁਰਖ ਮੰਨਦੀ ਹਾਂ। ਮੇਰਾ ਸੰਬੰਧ ਤਾਂ ਦੇਹ ਨਾਲ ਪਹਿਲਾਂ ਹੀ ਕੋਈ ਨਹੀਂ ਕਿਉਂਕਿ ਮੈਂ ਸਤ-ਚਿਤ-ਅਨੰਦ ਰੂਪ, ਅਤੇ ਦੇਹ, ਅਸੱਤ, ਦੁਖ-ਰੂਪ ਹੈ ਤਿਸ ਪਰ ਸਾਖਯਾਤ ਆਪ ਬ੍ਰਹਮ ਜਿਸਦਾ ਧਿਆਨ ਜੋਗੀ ਜਨ ਕਰਦੇ ਹਨ, ਮੇਰੇ ਨੇਤ੍ਰਾਂ ਦੇ ਗੋਚਰ ਸਰਗੁਣ ਰੂਪ ਧਾਰਕੇ ਬੈਠੇ ਹੋਏ ਹੈ। ਏਸ ਅਨਾਤਮ ਦੇਹ ਤੋਂ ਆਤਮਾ ਦਾ ਨਿਆਰੇ ਹੋਣਾ ਅਹੋ ਭਾਗ।

ਇਸਤਰ੍ਹਾਂ ਬੀਬੀ ਕੌਲਾਂ ਨੇ - ''ਤੁਮਰੀ ਸੇਵਾ ਮੈਂ ਸਦ ਰਹੋਂ, ਜਨਮ-ਮਰਨ ਦੁਖ ਸਗਲੇ ਦਹੋਂ" ਦੀ ਬੇਨਤੀ ਕੀਤੀ। ਗੁਰੂ ਕ੍ਰਿਪਾ ਸਦਕਾ ਕੌਲਾਂ ਆਵਾਗਮਨ ਤੋਂ ਮੁਕਤ ਹੋ ਪਰਮਪਦ ਨੂੰ ਪ੍ਰਾਪਤ ਹੋਈ -

ਆਂਖ ਉਘਾਰਤਿ ਹੇਰਤਿ ਗੁਰੂ ਕੋ।
ਅਬਨਹਾਰ ਜੋ ਨਿਸ ਦਿਨ ਉਰ ਕੋ।।
ਬੋਲਨਿ ਸੁਕਤਿ ਰਹੀ ਪੁਨ ਨਾਹਿ।
ਚਖਨ ਪਲਕ ਗੁਰਦਰਸ਼ਨ ਮਾਹੀਂ।।
ਹੇਰਤਿ ਹੇਰਤਿ ਨਿਕਸੇ ਪ੍ਰਾਨਾਂ।।
ਭਈ ਧਲ ਪਦ ਪਾਇ ਮਹਾਨਾ।।

ਜਿਸ ਪਦ ਦੀ ਪ੍ਰਾਪਤੀ ਨਾਰਦ ਵਰਗੇ ਰਿਖੀ-ਮੁਨੀ ਨੂੰ ਬੜੀ ਕਠਿਨਾਈ ਨਾਲ ਹੁੰਦੀ ਹੈ ਗੁਰੂ ਜੀ ਨੇ ਉਹ ਪਦ ਕੌਲਾਂ ਨੂੰ ਪ੍ਰਦਾਨ ਕਰਕੇ ਅਮਰ ਕਰ ਦਿੱਤਾ। ਪੰਜ ਸਾਉਣ ਸੰ: 1685 ਬਿ: ਨੂੰ ਸਰਪ ਦੇ ਕੁੰਜ ਤਿਆਗਣ ਵਾਂਗੂੰ ਉਸਨੇ ਦੇਹ ਤਿਆਗ ਦਿਤੀ। ਪੰਥ ਪ੍ਰਕਾਸ਼ ਦੇ ਕਰਤਾ ਨੇ ਵੀ - ਸੌਲਾਂ ਸੈ ਪੰਚਾਸੀਏ ਤਯਾਗਯੋ ਜਗਤ ਅਸਾਰ - 1685

ਬਿ: ਵਿਚ ਕਰਤਾਰਪੁਰ ਕੌਲਾਂ ਦਾ ਸਰੀਰ ਤਿਆਗਣਾ ਲਿਖਿਆ ਹੈ। ਭਾਈ ਕਾਹਨ ਸਿੰਘ ਜੀ ਕੌਲਾਂ ਦਾ ਦੇਹਾਂਤ ਸੰਮਤ 1686 ਮੰਨਦੇ ਹਨ। ਪਰਲੋਕ ਗਮਨ ਦੇ ਸਥਾਨ ਕਰਤਾਰਪੁਰ ਤੇ ਸਾਰੇ ਵਿਦਵਾਨ ਇਕ ਮਤ ਹਨ।

ਬੀਬੀ ਕੌਲਾਂ ਦੇ ਅਕਾਲ ਚਲਾਣੇ ਮਗਰੋਂ ਉਸਦੀ ਅੰਤਮ ਕਿਰਿਆ ਦੇ ਸੰਬੰਧ ਵਿਚ ਭਾਈ ਸੰਤੋਖ਼ ਸਿੰਘ ਜੀ ਗੁਰ ਬਿਲਾਸ ਦੇ ਕਰਤਾ ਨਾਲ ਸਹਿਮਤ ਨਹੀਂ। ਗੁਰ ਪ੍ਰਤਾਪ ਸੂਰਜ ਗ੍ਰੰਥ ਦਾ ਮਤ ਹੈ ਕਿ ਗੁਰੂ ਆਗਿਆ ਅਨੁਸਾਰ ਮ੍ਰਿਤਕ ਦੇਹ ਨੂੰ ਨਿਰਮਲ ਜਲ ਨਾਲ ਇਸ਼ਨਾਨ ਕਰਾਕੇ, ਉਪਰ ਕੀਮਤੀ ਦੁਸ਼ਾਲਾ ਪਾਇਆ ਗਿਆ। ਇਸਤੋਂ ਬਾਦ ਦੇਹ ਨੂੰ ਬਾਗ ਵਿਚ ਲਿਜਾ ਕੇ ਸ਼ਬਦ ਗਾਇਣ ਕਰਕੇ ਅੰਤਮ ਕਿਰਿਆ ਦਾ ਨਿਰਵਾਹ ਗੁਰੂ ਜੀ ਦੀ ਆਗਿਆ ਅਨੁਸਾਰ ਕੀਤਾ ਗਿਆ।

ਮਿਰਤਕ ਕਿਰਿਆ ਕੀਜਹਿ ਅਬਿ ਸਾਰੀ।
ਲੇ ਗਮਨਹੁ ਸ਼ੁਭ ਬਾਗ ਸਞਾਰੀ।।
ਕਹੇ ਗੁਰ ਕੇ ਮਿਲਿ ਨਰ ਨਾਰੀ।
ਕਰੀ ਨੁਹਾਵਨਿ ਨਿਰਮਲ ਬਾਰਿ।
ਬਹੁਤ ਮੋਲ ਕੋ ਪਾਇ ਦੁਸ਼ਾਲਾ।
ਗਾਇ ਰਬਾਬੀ ਸ਼ਬਦ ਬਿਸ਼ਾਲਾ।
ਲੇ ਕਰਿ ਗਮਨੇ ਉਪਵਨ ਮਾਹੀ।
ਇਮ ਕੌਲਾਂ ਗਤ ਸਗਰੀ ਪਾਹੀ।

ਸੋਹਲ ਕਵੀ ਅਨੁਸਾਰ ਗੁਰੂਜੀ ਨੇ ਵਿਚਾਰ ਕਰਣ ਤੋਂ ਬਾਦ, ਉਸਨੂੰ ਦਫਨਾਨ ਦੀ ਆਗਿਆ ਕੀਤੀ ਅਤੇ ਉਸਦੀ ਕਬਰ ਬਣਵਾ ਦਿਤੀ ਜੋ ਅਜ ਵੀ ਬਾਗ ਵਿਚ ਮੌਜੂਦ ਹੈ।

ਨਿਜ ਮਨ ਮੈਂ ਗੁਰ ਕੀਨ ਬਿਚਾਰੀ।
ਮੁਸਲਮਾਨ ਕੀ ਨਾਰ ਹਕਾਰੀ।।

Sri Satguru Jagjit Singh Ji eLibrary NamdhariElibrary@gmail.com

ਮ੍ਰਿਤ ਕਿਰਿਯਾ ਸਭ ਸ਼ਰਾ ਸੁ ਕਈ।
ਕੌਲਾਂ ਦਫਨ ਕੀ ਆਗਯਾ ਲਈ।
ਗੋਰ ਕਰੀ ਤਿਂਹ ਮੱਧ ਦਬਾਈ।
ਬਾਗ ਬੀਚ ਗੁਰ ਤਬੀ ਸੁ ਆਈ।

ਅੰਤਮ ਕਿਰਿਆ ਦੇ ਉਪਰਾਂਤ ਗੁਰੂ ਜੀ ਨੇ ਦੀਵਾਨ ਲਗਾਇਆ। ਸਾਰੇ ਸਿੱਖ ਸ਼ਰਧਾਲੂਆਂ ਨੇ ਸ਼ੋਕ ਮਨਾਇਆ। ਪੈਂਦੇ ਖਾਨ ਵੀ 'ਰਾਇ ਮਾਤ ਕਹਿ' ਊਚ ਪ੍ਰਕਾਰ ਉਠਿਆ। ਗੁਰੂਜੀ ਨੇ ਉਸਨੂੰ ਧੀਰਜ ਦਿੱਤਾ। ਗੁਰੂ ਹਰਿਗੋਬਿੰਦ ਪਾਤਸ਼ਾਹ ਦੀ ਮੇਹਰ ਸਦਕਾ ਬੀਬੀ ਕੌਲਾਂ ਭਵ ਸਾਗਰ ਤੋਂ ਪਾਰ ਉਤਰ ਗਈ।

ਬੀਬੀ ਕੌਲਾਂ ਗੁਰੂ ਸੇਵਕਾਂ ਅਤੇ ਸ਼ਰਧਾਲੂਆਂ ਦੀ ਮਾਲਾ ਦਾ ਐਸਾ ਮਣਕਾ ਹੈ ਜਿਸਦਾ ਚਰਿੱਤਰ ਗੁਰੂ ਘਰ ਦੀ ਉਚੱਤਾ, ਨਿਰਮਲਤਾ, ਭਗਤੀ ਭਾਵਨਾ, ਨਿਸ਼ਕਾਮ ਸੇਵਾ, ਸਿਮਰਨ, ਜਾਤ-ਪਾਤ ਰਹਿਤ ਮਨੁਖੀ ਸਮਾਜ ਅਤੇ ਲੋਕ ਮੰਗਲ ਦੇ ਆਦਰਸ਼ ਨੂੰ ਦ੍ਰਿੜ ਕਰਦੀ ਹੈ। ਸਿੱਖ ਇਤਿਹਾਸ ਵਿਚ ਅਜਿਹੇ ਅਨੇਕ ਪ੍ਰਮਾਣ ਤੇ ਪ੍ਰਸੰਗ ਮਿਲ ਦੇ ਹਨ ਜਿਨ੍ਹਾਂ ਵਿਚ ਹਿੰਦੂ ਅਤੇ ਮੁਸਲਮਾਨਾਂ ਦੇ ਸਾਰੇ ਦੇ ਸਾਰੇ ਪਰਵਾਰ ਸਿੱਖ ਬਣੇ ਹੋਏ ਸਨ ਪਰ ਬੀਬੀ ਕੌਲਾਂ ਦਾ ਇਕਲਿਆਂ ਸਤਿਗੁਰੂ ਜੀ ਦੀ ਸ਼ਰਣ ਵਿਚ ਆਉਣਾ ਸੂਰਮਿਆਂ ਵਾਲਾ ਕਰਮ ਸੀ। ਜਿਨ੍ਹਾਂ ਪਰਿਸਥਿਤੀਆਂ ਵਿਚ ਕੌਲਾਂ ਰਹਿ ਰਹੀ ਸੀ ਉਨ੍ਹਾਂ ਹਾਲਾਤਾਂ ਨੇ ਉਸਨੂੰ ਆਪਣਾ ਘਰ ਤਿਆਗਣ ਤੇ ਮਜ਼ਬੂਰ ਕਰ ਦਿੱਤਾ ਸੀ। ਸਮੇਂ ਦਾ ਹਾਕਮ, ਪਿਤਾ ਦੀ ਸ਼ਕਤੀ ਤੇ ਤਸੀਹੇ, ਧਰਮ ਦਾ ਡਰ, ਕਾਜ਼ੀਆਂ ਦਾ ਫਤਵਾ, ਮੌਤਾ ਦਾ ਭੈ ਉਸਨੂੰ ਗੁਰੂ ਸ਼ਰਣ ਵਿਚ ਜਾਣ ਤੋਂ ਨਾ ਵਰਜ ਸਕਿਆ। ਮੀਆਂ ਮੀਰ ਜੀ ਦੀ ਸਿਖਿਆਂ, ਗੁਰੂਘਰ ਦੀ ਸ਼ਰਧਾ, ਨਾਮ ਤੇ ਸਿਮਰਨ ਦੀ ਬਰਕਤ ਅਤੇ ਪਰੋਪਕਾਰ ਦੀ ਭਾਵਨਾ ਨੇ ਕੌਲਾਂ ਨੂੰ ਗੁਰੂਕੇਆਂ ਦਾ ਬਣਾ ਦਿਤਾ। ਗੁਰਸਿਖਾਂ ਦੀ ਨਿਸ਼ਕਾਮ ਸੇਵਾ ਅਤੇ ਸਿੱਖੀ ਆਚਰਣ ਦੀ ਉਚੱਤਾ ਦਾ

Sri Satguru Jagjit Singh Ji eLibrary NamdhariElibrary@gmail.com

ਅਮਿਟ ਪ੍ਰਭਾਵ ਬੀਬੀ ਕੌਲਾਂ ਦੇ ਵਿਅਕਤੀਤਵ ਤੇ ਸੁਪ੍ਰਸ਼ਟ ਵੇਖਿਆ ਜਾ ਸਕਦਾ ਹੈ। ਬੀਬੀ ਕੌਲਾਂ ਦਾ ਚਰਿਤ੍ਰੰ ਸਿੱਖੀ ਆਚਰਣ ਦੀ ਉਚਤਾ ਦੀ ਗਵਾਹੀ ਭਰਦਾ ਹੈ। ਗੁਰੂ ਹਰਿ ਗੋਬਿੰਦ ਸਾਹਿਬ ਨੇ ਕੌਲਸਰ ਬਣਾ ਕੇ ਉਸਦੀ ਉਚੱਤਾ ਦੀ ਯਾਦਗਾਰ ਕਾਇਮ ਕਰ, ਉਸ ਨੂੰ ਅਮਰ ਕਰ ਦਿੱਤਾ।

***ਡਾ: ਭੂਪਿੰਦਰ ਸਿੰਘ***
*ਰੀਡਰ ਹਿੰਦੀ ਵਿਭਾਗ,*
*ਖਾਲਸਾ(ਈ:) ਕਾਲਜ,*
*ਦੇਵ ਨਗਰ, ਨਵੀ ਦਿੱਲੀ-5*

Sri Satguru Jagjit Singh Ji eLibrary NamdhariElibrary@gmail.com

# ਨੂਰਜਹਾਂ ਦਾ ਗੁਰੂ-ਘਰ ਨਾਲ ਸੰਬੰਧ

ਨੂਰਜਹਾਂ ਮੁਗਲ ਬਾਦਸ਼ਾਹ ਜਹਾਂਗੀਰ ਦੀ ਪਤਨੀ ਸੀ। ਜਹਾਂਗੀਰ ਨਾਲ ਇਸਦੀ ਸ਼ਾਦੀ ਸੰਨ 1611 ਈਸਵੀ ਵਿਚ ਹੋਈ।[1] ਇਸ ਸ਼ਾਦੀ ਦੇ ਪਿੱਛੇ ਜਹਾਂਗੀਰ ਦੇ ਰੁਮਾਂਸ ਦੀਆਂ ਕਈ ਕਹਾਣੀਆਂ ਜੁੜੀਆਂ ਹੋਈਆਂ ਹਨ। ਇਨ੍ਹਾਂ ਪਿਆਰ-ਕਹਾਣੀਆਂ ਦੇ ਵਿਵਾਦ ਵਿਚ ਪੈਣਾ ਇਸ ਪਰਚੇ ਦਾ ਵਿਸ਼ਾ ਨਹੀਂ। ਪਰ 1611 ਤੋਂ ਬਾਅਦ ਸੰਨ 1627 ਈਸਵੀ ਤਕ ਜਿਸ ਢੰਗ ਨਾਲ ਨੂਰਜਹਾਂ ਨੇ ਜਹਾਂਗੀਰ ਦੇ ਜੀਵਨ, ਚਰਿਤ੍ਰ ਅਤੇ ਦੇਸ਼ ਦੀ ਰਾਜਨੀਤੀ ਨੂੰ ਆਪਣੀ ਸਿਆਣਪ ਅਤੇ ਸੂਝ ਨਾਲ ਪ੍ਰਭਾਵਿਤ ਕੀਤਾ, ਉਹ ਮੱਧਕਾਲੀਨ ਇਤਿਹਾਸ ਦਾ ਇਕ ਖ਼ੂਬਸੂਰਤ ਅਧਿਆਇ ਹੈ। ਉਦੋਂ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਛੇਵੇਂ ਨਾਨਕ ਗੁਰੂ ਹਰਿ ਗੋਬਿੰਦ ਜੀ ਬਿਰਾਜ ਮਾਨ ਸਨ।

ਨੂਰਜਹਾਂ ਦਾ ਬਚਪਨ ਦਾ ਨਾਮ ਮਿਹਰੰਉ-ਨਿਸਾ ਸੀ। ਇਸਦਾ ਦਾਦਾ ਖ਼ੁਆਜਾ ਮੁਹੰਮਦ ਸ਼ਰੀਫ ਅਤੇ ਪਿਤਾ ਮਿਰਜ਼ਾ ਗਿਆਸ ਬੇਗ ਈਰਾਨ ਦੇ ਸ਼ਾਸਕਾਂ ਕੋਲ ਉੱਚੇ ਪਦਾਂ ਤੇ ਰਹੇ ਸਨ। ਤਾਹੀ ਸੁਲਤਾਨ ਦੀ ਮੌਤ ਅਤੇ ਬਦਲੇ ਹੋਏ ਰਾਜਸੀ ਹਾਲਾਤ ਨੇ ਇਸ ਪ੍ਰਵਾਰ ਨੂੰ ਗਹਿਰੇ ਸੰਕਟ ਵਿਚ ਪਾ ਦਿਤਾ। ਮਾਇਕ ਪ੍ਰੇਸ਼ਾਨੀਆਂ ਅਤੇ ਰੋਜ਼ੀ ਦੀ ਤਲਾਸ਼ ਖ਼ਾਤਰ ਮਿਰਜ਼ਾ ਗਿਆਸ ਬੇਗ ਆਪਣੀ ਪਤਨੀ ਅਸਮਤ ਬੇਗਮ ਅਤੇ ਬਚਿਆਂ ਸਮੇਤ ਹਿੰਦੁਸਤਾਨ ਲਈ ਚਲ ਪਿਆ। ਇਹ ਪ੍ਰਵਾਰ ਅਜੇ ਕੰਧਾਰ ਹੀ ਪਹੁੰਚਿਆ ਸੀ ਕਿ ਅਸਮਤ ਬੇਗਮ ਨੇ ਇਕ ਬੱਚੀ ਨੂੰ ਜਨਮ ਦਿਤਾ (1577 ਈ)[2] ਜੋ ਅਗੇ ਚਲ ਕੇ ਨੂਰਜਹਾਂ ਦੇ ਨਾਮ ਨਾਲ ਪ੍ਰਸਿਧ ਹੋਈ। 1594 ਵਿਚ ਮਿਹਰੰਉ-ਨਿਸਾ (ਨੂਰਜਹਾਂ) ਦੀ ਸ਼ਾਦੀ ਅਲੀ ਕੁਲੀ

Sri Satguru Jagjit Singh Ji eLibrary NamdhariElibrary@gmail.com

ਬੇਸ਼ ਇਸਤਾਗਲੂ (ਸ਼ੇਰ ਅਫਗਾਨ) ਨਾਲ ਹੋਈ[3]। ਕੁਝ ਸਮਾਂ ਬਾਦ ਇਨ੍ਹਾਂ ਦੇ ਘਰ ਇਕ ਬੱਚੀ ਨੇ ਜਨਮ ਲਿਆ ਜਿਸਦਾ ਨਾਮ ਲਾਡਲੀ ਬੇਗਮ ਰਖਿਆ ਗਿਆ। ਕਿਹਾ ਜਾਂਦਾ ਹੈ ਕੀ ਸ਼ਹਿਜ਼ਾਦਾ ਸਲੀਮ (ਜਹਾਂਗੀਰ) ਮਿਹਰ-ਉ-ਨਿਸਾ ਨੂੰ ਆਪਣੀ ਪਤਨੀ ਬਣਾਨਾ ਚਾਹੁੰਦਾ ਸੀ ਪਰ ਉਸਦੇ ਪਿਤਾ ਅਕਬਰ ਨੇ ਇਸ ਗੱਲ ਦੀ ਪ੍ਰਵਾਨਗੀ ਨਹੀਂ ਸੀ ਦਿਤੀ। ਪਰ 1605 ਵਿਚ ਅਕਬਰ ਦੀ ਮੌਤ ਮਗਰੋਂ ਜਦੋਂ ਸ਼ਾਹਜ਼ਾਦਾ ਸਲੀਮ ਜਹਾਂਗੀਰ ਬਾਦਸ਼ਾਹ ਦੇ ਨਾਲ ਨਾਲ ਹਿੰਦੁਸਤਾਨ ਦਾ ਸ਼ਾਸਕ ਬਣਿਆ ਤਾਂ ਉਸ ਨੇ ਭੇਦ ਭਰੇ ਹਾਲਾਤ ਵਿਚ ਸ਼ੇਰ ਅਫਗਾਨ ਦਾ ਕਤਲ ਕਰਵਾ ਕੇ ਮਿਹਰ-ਉ-ਨਿਸਾ(ਨੂਰਜਹਾਂ) ਨੂੰ ਆਗਰਾ ਸੱਦ ਲਿਆ ਅਤੇ 4 ਸਾਲ ਮਗਰੋਂ ਸੰਨ 1611 ਈਸਵੀ ਵਿਚ ਸ਼ਾਦੀ ਕਰ ਕੇ ਪਹਿਲਾਂ ਪਹਿਲਾਂ ਉਸਨੂੰ ਨੂਰ ਮਹੱਲ ਅਤੇ ਮਗਰੋਂ ਨੂਰਜਹਾਂ ਦਾ ਖਤਾਬ ਬਖ਼ਸ਼ ਕੇ ਉਸਨੂੰ ਬਾਦਸ਼ਾਹ ਬੇਗਮ (1st Lady of the Realm) ਬਣਾ ਦਿਤਾ। 1611 ਈਸਵੀ ਤੋਂ ਲੈਕੇ 1627 ਵਿਚ ਜਹਾਂਗੀਰ ਦੀ ਮੌਤ ਤਕ ਨੂਰਜਹਾਂ ਦੀ ਰਾਜਨੀਤੀ ਤੇ ਇਕ ਸ਼ਾਸਕ ਦੀ ਤਰ੍ਹਾਂ ਛਾਈ ਸੀ। ਜਹਾਂਗੀਰ ਦੇ ਸੁਭਾ ਅਤੇ ਨੈਤਿਕ-ਕਦਰਾਂ ਕੀਮਤਾਂ ਵਿਚ ਬਦਲਾਉ ਅਤੇ ਕੁਝ ਹੱਦ ਤੱਕ ਸਹਿਨਸ਼ੀਲਤਾ ਲਿਆਉਣ ਵਾਲੀ ਨੂਰਜਹਾਂ ਹੀ ਸੀ ਜਿਸ ਬਾਰੇ ਜਹਾਂਗੀਰ ਅਕਸਰ ਕਿਹਾ ਕਰਦਾ ਸੀ ਕਿ ਮੈਂ ਤਾਂ ਕੁਝ ਬੋਟੀਆਂ ਕਬਾਬ ਅਤੇ ਕੁਝ ਪਿਆਲੇ ਸ਼ਰਾਬ ਬਦਲੇ ਹਿੰਦੂਸਤਾਨ ਦੀ ਬਾਦਸ਼ਾਹੀ ਨੂਰਜਹਾਂ ਨੂੰ ਸੌਂਪ ਦਿਤੀ ਹੈ।[4]

1605 ਵਿਚ ਤਖਤ ਤੇ ਬੈਠਣ ਮਗਰੋਂ ਬਾਗੀ ਸ਼ਹਿਜ਼ਾਦੇ ਖੁਸਰੋ ਨੂੰ ਮਦਦ ਕਰਨ ਦਾ ਫਰਜ਼ੀ ਦੋਸ਼ ਮੜ੍ਹ ਕੇ ਜਦੋਂ ਉਸਨੇ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਨ, ਉਨ੍ਹਾਂ ਦੀ ਜ਼ਮੀਨ ਜਾਇਦਾਦ ਜ਼ਬਤ ਕਰਨ ਅਤੇ ਉਨ੍ਹਾਂ ਦੇ ਬੱਚੇ (ਗੁਰੂ ਹਰਿ ਗੋਬਿੰਦ ਜੀ) ਨੂੰ ਮੁਰਤਜ਼ਾ ਖਾਂ ਦੇ ਹਵਾਲੇ ਕਰ ਦੇਣ ਦਾ ਹੁਕਮ ਜਾਰੀ ਕੀਤਾ ਤਾਂ ਉਦੋਂ ਤਕ ਮਲਿਕਾ

Sri Satguru Jagjit Singh Ji eLibrary NamdhariElibrary@gmail.com

ਨੂਰ ਜਹਾਨ ਨੇ ਉਸਦੇ ਜੀਵਨ ਵਿਚ ਪ੍ਰਵੇਸ਼ ਨਹੀ ਸੀ ਕੀਤਾ। ਜਹਾਂਗੀਰ ਸਿੱਖ ਧਰਮ ਅਤੇ ਗੁਰੂ ਅਰਜਨ ਦੇਵ ਜੀ ਦੀ ਪੰਜਾਬ ਵਿਚ ਵੱਧ ਰਹੀ ਲੋਕਪ੍ਰਿਯਤਾ ਤੋਂ ਘਬਰਾ ਗਿਆ ਸੀ।[5] ਉਹ ਗੁਰੂ ਅਰਜਨ ਦੇਵ ਅਤੇ ਉਨ੍ਹਾਂ ਤੋਂ ਪਹਿਲੇ ਗੁਰੂ ਸਾਹਿਬਾਨ ਦੁਆਰਾ ਸਥਾਪਿਤ ਕੀਤੀ ਇਸ ਅਧਿਆਤਮਕ ਬਾਦਸ਼ਾਹੀ (ਜਿਸਨੂੰ ਉਹ ਝੂਠ ਦੀ ਦੁਕਾਨ ਕਹਿੰਦਾ ਹੈ) ਨੂੰ ਕਿਸੇ ਵੀ ਕੀਮਤ ਤੇ ਬੰਦ ਕਰਨ ਲਈ ਆਪਣਾ ਮਨ ਬਣਾ ਚੁਕਾ ਸੀ। ਉਹ ਆਪ ਆਪਣੀ ਸਵੈਜੀਵਨੀ (ਤੁਜ਼ਕੇ ਜਹਾਂਗੀਰੀ) ਵਿਚ ਲਿਖਦਾ ਹੈ

**In Goindwal, which is on the river Biyah (Beas), there was a Hindu named Arjun, in the garments of sainthood and sanctity, so much so that he had captured many of the simple-hearted of the Hindus, and even of the ignorant and foolish followers of Islam, by his ways and manners, and they had loudly sounded the drum of his holiness. For three or four generations (of spiritual successors) they had kept this shop warm. Many times it occured to me to put a stop to this vain affair or to bring him into the assembly of the people of Islam.** ਉਸਨੂੰ ਆਪਣੀ ਇਹ ਮਨਸ਼ਾ ਪੂਰੀ ਕਰਨ ਦਾ ਅਵਸਰ ਉਦੋਂ ਮਿਲ ਗਿਆ ਜਦੋਂ ਬਾਗੀ ਸ਼ਹਿਜ਼ਾਦਾ ਖੁਸਰੋ ਆਗਰਾ, ਮਥਰਾ ਤੋਂ ਭਜਦਾ ਹੋਇਆ ਪੰਜਾਬ ਪਹੁੰਚਿਆ। ਗੁਰੂ ਅਰਜਨ ਵਰਗੇ ਸੰਤ ਅਤੇ ਮਹਾਪੁਰਸ਼ ਦੇ ਦਰਬਾਰ ਵਿਚ ਮੱਥਾ ਟੇਕਣ ਦੀ ਘਟਨਾਂ ਨੂੰ ਜਹਾਂਗੀਰ ਨੇ ਰਾਜਸੀ-ਰੰਗਣ ਦੇ ਕੇ ਕਹਿ ਦਿਤਾ ਕਿ ਉਸਨੇ (ਗੁਰੂ ਨੇ) ਮੁਗਲ ਹਕੂਮਤ ਦੇ ਵਿਰੁੱਧ ਇਕ ਬਾਗੀ ਸ਼ਹਿਜ਼ਾਦੇ ਦੀ ਮਦਦ ਕਰਕੇ ਘੋਰ ਰਾਜਸੀ ਅਪਰਾਧ ਕੀਤਾ ਹੈ। ਬਸ ਇਸੇ ਬਹਾਨੇ ਦੀ ਆੜ ਵਿਚ ਉਸਨੇ ਗੁਰੂ ਜੀ ਨੂੰ ਸ਼ਹੀਦ ਕਰਨ ਅਤੇ ਉਨ੍ਹਾਂ ਦੀ ਜ਼ਮੀਨ ਜਾਇਦਾਦ ਜ਼ਬਤ ਕਰਨ ਦਾ ਹੁਕਮ ਜਾਰੀ ਕਰ ਦਿਤਾ। ਉਹ ਆਪ

Sri Satguru Jagjit Singh Ji eLibrary NamdhariElibrary@gmail.com

ਲਿਖਦਾ ਹੈ ਕਿ I ordered (my men) to produce him and handed over his houses, dwelling places, and children to Murtaza Khan, and having confiscated his property commaned that he should be put to death.[6] ਇਸਦੇ ਬਾਦ ਕਾਫ਼ੀ ਸਮੇਂ ਤਕ ਜਹਾਂਗੀਰ ਦਾ ਵਤੀਰਾ ਗੁਰੂ ਹਰਿ ਗੋਬਿੰਦ ਜੀ ਪ੍ਰਤੀ ਸਖਤੀ ਅਤੇ ਦੁਸ਼ਮਣੀ ਵਾਲਾ ਬਣਿਆ ਰਿਹਾ। ਉਸਨੇ ਗੁਰੂ ਹਰਿ ਗੋਬਿੰਦ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ। ਜਿਥੇ ਉਨ੍ਹਾਂ ਨੂੰ ਨਮਕ ਤੋਂ ਬਗੈਰ ਸਬਜ਼ੀ ਅਤੇ ਭੋਜਨ ਦਿੱਤਾ ਜਾਂਦਾ ਸੀ। ਮੁਹਸਨ ਫ਼ਾਨੀ ਲਿਖਦਾ ਹੈ, " after Arjan Mal, Hargobind claimed the succession and sat in place of his father........Many hardships confronted him.......The late Emperor (Jahangir) sent Hargobind to the fort of Gwalior........He remained for twelve years in that place where they did not allow that he might eat salty food." [7]

ਸਿੱਖ ਇਤਿਹਾਸਕ ਗ੍ਰੰਥਾਂ ਵਿਚੋਂ ਇਹੋ ਜਹੇ ਸੰਕੇਤ ਮਿਲਦੇ ਹਨ ਕਿ ਉਨ੍ਹਾਂ ਨੂੰ ਗਵਾਲੀਅਰ ਦੇ ਕਿਲ੍ਹੇ ਚੋਂ ਨਿਸ਼ਚਿਤ ਸਮੇਂ ਤੋਂ ਬਹੁਤ ਪਹਿਲਾਂ ਰਿਹਾ ਕੀਤਾ ਗਿਆ। ਜਿੱਥੇ ਉਨ੍ਹਾਂ ਦੀ ਰਿਹਾਈ ਪਿੱਛੇ ਲਾਹੌਰ ਦੇ ਸੂਫ਼ੀ ਸੰਤ ਮੀਆਂ ਮੀਰ ਅਤੇ ਵਜ਼ੀਰ ਖਾਨ ਦਾ ਪ੍ਰਭਾਵ ਕੰਮ ਕਰ ਰਿਹਾ ਸੀ ਉਥੇ ਜਹਾਂਗੀਰ ਦਾ ਮਨ ਬਦਲਣ ਉਸਦੀ ਧਾਰਮਕ ਕਟੜਤਾ ਘਟਾਣ ਅਤੇ ਗੁਰੂ ਜੀ ਦੀ ਰਿਹਾਈ ਦਾ ਹੁਕਮ ਜਾਰੀ ਕਰਾਨ ਵਿਚ ਨੂਰ ਜਹਾਨ ਦਾ ਵੀ ਬਹੁਤ ਵਡਾ ਯੋਗਦਾਨ ਸੀ ਜੋ ਮੀਆਂ ਮੀਰ ਦੀ ਸ਼ਰਧਾਲੂ ਅਤੇ ਗੁਰੂ ਹਰਿਗੋਬਿੰਦ ਜੀ ਪ੍ਰਤੀ ਸ਼ਰਧਾ ਅਤੇ ਸਤਿਕਾਰ ਦੀ ਭਾਵਨਾਂ ਰਖਦੀ ਸੀ। ਬੰਸਾਵਲੀ ਨਾਮਾ ਦਾ ਕਰਤਾ ਕੇਸ਼ਰ ਸਿੰਘ ਛਿੱਬਰ ਤਾਂ ਸਪਸ਼ਟ ਲਿਖਦਾ ਹੈ ਕਿ :

ਨੂਰ ਜਹਾਂ ਬੇਗਮ ਖਾਂਵਦ ਨੂੰ ਕਹਿਆ ਐਸੇ

Sri Satguru Jagjit Singh Ji eLibrary NamdhariElibrary@gmail.com

ਫਕੀਰ ਜਾਤ ਹੈ ਸਾਈ ਦੀ ਸਾਈ ਜੈਸੇ
ਕੈਦ ਨਹੀਂ ਕਰੀਏ ਕਹੇ ਕਹਾਏ।
ਫਕੀਰ ਦੀ ਮਾਰੀ ਕੋਈ ਨਹੀਂ ਹਟਾਏ।।70।।[8]

ਇਤਿਹਾਸ ਇਸ ਮੱਤ ਦਾ ਗੁਆਹ ਹੈ ਕਿ ਗੁਰੂ ਹਰਿ ਗੋਬਿੰਦ ਜੀ ਦੀ ਰਿਹਾਈ ਤੋਂ ਬਾਦ ਜਹਾਂਗੀਰ ਦੇ ਸੰਬੰਧ ਗੁਰੂ ਜੀ ਨਾਲ ਬੇ ਸੁਖਾਵੇ ਅਤੇਂ ਮਿਤ੍ਰਤਾ ਪੂਰਨ ਹੋ ਗਏ। ਇਹ ਚੰਗੇ ਸੰਬੰਧ ਜਹਾਂਗੀਰ ਦੀ ਮੌਤ ਤਕ ਬਣੇ ਰਹੇ। ਇਨ੍ਹਾਂ ਚੰਗੇ ਸੰਬੰਧਾਂ ਪਿੱਛੇ ਅਪ੍ਰੱਤਖ ਰੂਪ ਵਿਚ ਨੂਰ ਜਹਾਂ ਦਾ ਵਿਅਕਤਿੱਤਵ ਕੰਮ ਕਰ ਰਿਹਾ ਸੀ, ਬੇਸ਼ਕ ਇਸ ਤੱਥ ਦਾ ਉਲੇਖ ਸਾਨੂੰ ਸਮਕਾਲੀ ਫਾਰਸੀ ਸਰੋਤਾਂ ਵਿਚ ਦਿਖਾਈ ਨਹੀ ਦੇਂਦਾ।

ਜਹਾਂਗੀਰ ਨੇ ਨੂਰ ਜਹਾਨ ਦੀ ਗੱਲ ਨੂੰ ਵਜ਼ਨ ਦੇਂਦੇ ਹੋਏ ਗੁਰੂ ਹਰਿ ਗੋਬਿੰਦ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਚੋਂ ਰਿਹਾ ਕਰ ਦਿੱਤਾ।[9]

ਨੂਰ ਜਹਾਂ ਨੇ ਪਹਿਲੀ ਵਾਰ ਗੁਰੂ ਹਰਿ ਗੋਬਿੰਦ ਜੀ ਦੇ ਕਦੋਂ ਦਰਸ਼ਨ ਕੀਤੇ ? ਇਸ ਬਾਰੇ ਵਖੋ ਵਖਰੇ ਇਤਿਹਾਸਕਾਰਾਂ ਦੇ ਆਪੋ ਆਪਣੇ ਮੱਤ ਹਨ। ਕੁਝ ਇਤਿਹਾਸ ਕਾਰ ਇਹ ਘਟਨਾਂ ਗਵਾਲੀਅਰ ਦੇ ਕਿਲ੍ਹੇ ਵਿਚ ਹੋਈ ਲਿਖਦੇ ਹਨ, ਕੁਝ ਗੋਇੰਦਵਾਲ ਸਾਹਿਬ ਦੇ ਨੇੜੇ ਦਰਿਆ ਬਿਆਸਾ ਦੇ ਕੰਢੇ ਤੇ ਅਤੇ ਕੁਝ ਕਸ਼ਮੀਰ ਜਾਂਦੇ ਹੋਏ ਰਾਹ ਵਿਚ ਕਿਸੇ ਥਾਂ ਤੇ ਜਦੋਂ ਨੂਰ ਜਹਾਂ ਨੇ ਪਹਿਲੀ ਵਾਰ ਗੁਰੂ ਹਰਿ ਗੋਬਿੰਦ ਜੀ ਨੂੰ ਸ਼ਾਹੀ ਕਾਫ਼ਲੇ ਦੇ ਨਾਲ ਨਾਲ ਤੁਰਦੇ ਵੇਖਿਆ ਸੀ। ਨੂਰ ਜਹਾਂ ਨੇ ਦੋ ਵਾਰ ਫ਼ਿਰ ਗੁਰੂ ਹਰਿ ਗੋਬਿੰਦ ਜੀ ਦੇ ਦਰਸ਼ਨ ਕੀਤੇ ਸਨ। ਇਸ ਵਾਰ ਮਿਲਣੀ ਦਾ ਇਹ ਸਥਾਨ ਅੰਮ੍ਰਿਤਸਰ ਅਤੇ ਲਾਹੌਰ ਸੀ। ਕੁਲ ਮਿਲਾਕੇ ਨੂਰ ਜਹਾਂ ਗੁਰੂ ਜੀ ਨੂੰ ਤਿੰਨ ਵਾਰ ਮਿਲੀ ਹੋਵੇਗੀ ਪਰ ਇਨ੍ਹਾਂ ਮੌਕਿਆਂ ਨੂੰ ਇਤਿਹਾਸ ਕਾਰਾਂ ਨੇ ਇਸ ਤਰ੍ਹਾਂ ਰਲ ਗੱਡ ਕਰ ਦਿਤਾ ਹੈ ਕਿ ਉਨ੍ਹਾ ਦਾ ਸਹੀ ਸਮਾਂ ਨਿਸ਼ਚਿਤ ਕਰਨਾ ਕਾਫ਼ੀ ਹੱਦ ਤਕ ਧੁੰਦਲਾ ਜਿਹਾ ਹੋ ਗਿਆ ਹੈ।

Sri Satguru Jagjit Singh Ji eLibrary NamdhariElibrary@gmail.com

ਭੱਟ ਵਹੀ ਤਲਉਂਡਾ ਪਰਗਣਾ ਜੀਂਦ ਦੀ ਇਕ ਟੂਕ ਅਨੁਸਾਰ ਗੁਰੂ ਜੀ ਦੀ ਰਿਹਾਈ ਸੰਮਤ 1676 (ਸੰਨ 1619ਈ:) ਵਿਚ ਹੋਈ।[10] ਗਵਾਲੀਅਰ ਤੋਂ ਰਿਹਾ ਹੋਣ ਮਗਰੋਂ ਗੁਰੂ ਜੀ ਪਹਿਲਾਂ ਆਗਰਾ ਆਏ ਇਥੋਂ ਗੁਰੂ ਜੀ ਸਿੱਧੇ ਅੰਮ੍ਰਿਤਸਰ ਜਾਣਾ ਚਾਹੁੰਦੇ ਸਨ ਕਿਉਂਕਿ ਗੁਰੂ ਘਰ ਦਾ ਪ੍ਰਵਾਰ ਅਤੇ ਸੰਗਤਾਂ ਉਨ੍ਹਾਂ ਦਾ ਬੜੀ ਬੇਸਬਰੀ ਨਾਲੇ ਇੰਤਜ਼ਾਰ ਕਰ ਰਹੀਆਂ ਸਨ। ਜਹਾਂਗੀਰ ਉਨ੍ਹਾਂ ਦਿਨਾਂ ਵਿਚ ਕੁਝ ਬੀਮਾਰ ਸੀ। ਉਹ ਪੰਜਾਬ ਦੇ ਰਸਤੇ ਕਸ਼ਮੀਰ ਜਾਣਾ ਚਾਹੁੰਦਾ ਸੀ। ਇਸ ਲਈ ਉਹ ਵੀ ਗੁਰੂ ਜੀ ਦੇ ਨਾਲ ਹੀ ਪੰਜਾਬ ਲਈ ਰਵਾਨਾ ਹੋ ਪਿਆ। ਵੈਸੇ ਵੀ 1607-1608 ਤੋਂ ਬਾਦ ਉਹ ਪੰਜਾਬ ਨਹੀਂ ਸੀ ਆਇਆ। 1608 ਤੋਂ ਬਾਦ ਉਹ ਭਾਰਤ ਦੇ ਵੱਖ ਵੱਖ ਪ੍ਰਾਂਤਾਂ ਵਿਚ ਬੇਚੈਨੀ ਅਤੇ ਗੜਬੜੀ ਨੂੰ ਦਬਾਉਣ ਵਿਚ ਰੁੱਝਾ ਰਿਹਾ ਸੀ। ਕੁਲਦੀਪ ਸਿੰਘ ਧੀਰ ਲਿਖਦਾ ਹੈ ਕਿ ਨੂਰ ਜਹਾਂ ਨੇ ਪਹਿਲੀ ਵਾਰ ਗੁਰੂ ਜੀ ਦੇ ਦਰਸ਼ਨ ਦਿੱਲੀ ਵਿਖੇ ਕੀਤੇ ਸਨ।[11] ਜਿੱਥੇ ਗੁਰੂ ਜੀ ਨੇ ਉਸਨੂੰ ਸੱਚਾ ਸ਼ਿੰਗਾਰ ਕਰਨ ਦਾ ਉਪਦੇਸ਼ ਦਿੰਦਿਆਂ ਕਿਹਾ ਸੀ ਕਿ

ਐਸੇ ਸਾਚ ਸ਼ਿੰਗਾਰ ਕਰ, ਪੁਤਰੀ, ਪਾਇ ਖੁਦਾਇ।।

ਪ੍ਰਿੰਸੀਪਲ ਗੰਗਾ ਸਿੰਘ ਲਿਖਦੇ ਹਨ ਕਿ ਸ਼ਾਹੀ ਲਸ਼ਕਰ ਤੇ ਸਤਿਗੁਰਾਂ ਦਾ ਵਹੀਰ ਇਕੱਠੇ ਹੀ ਦਿੱਲੀਉਂ - ਰਵਾਨਾ ਹੋਏ ਜਗ੍ਹਾ ਜਗ੍ਹਾ ਤੇ ਸੰਗਤਾਂ ਗੁਰੂ ਹਿੱਤ ਆਉਂਦੀਆਂ ਰਹੀਆਂ ਅਤੇ ਨਾਮ ਬਾਣੀ ਦੇ ਪ੍ਰਵਾਹ ਚਲਦੇ ਰਹੇ। ਸਤਿਗੁਰਾਂ ਦੇ ਇਸ ਭਾਰੀ ਪ੍ਰਤਾਪ ਨੂੰ ਤੱਕ ਜਿੱਥੇ ਸ਼ਾਹੀ ਲਸ਼ਕਰ ਅਤੇ ਬਾਦਸ਼ਾਹ ਤੇ ਸਤਿਗੁਰਾਂ ਦੇ ਦੈਵੀ ਤੇਜ ਦਾ ਪ੍ਰਭਾਵ ਪੈ ਰਿਹਾ ਸੀ, ਉਥੇ ਬੇਗਮਾਤ ਭੀ ਇਸ ਸਤਸੰਗ ਪ੍ਰਵਾਹ ਨੂੰ ਤਕ, ਗੁਰੂ ਚਰਨਾਂ ਤੇ ਸ਼ਰਧਾ ਲਿਆ ਰਹੀਆਂ ਸਨ। ਉੜਕ ਉਹਨਾਂ ਇਕ ਦਿਨ, ਜਦ ਕਿ ਡੇਰੇ ਦਰਿਆ ਬਿਆਸ ਦੇ ਕਿਨਾਰੇ ਤੇ ਸਨ। ਬਾਦਸ਼ਾਹ ਕੋਲੋਂ ਆਗਿਆ ਲੈ ਗੁਰੂ ਦਰਸ਼ਨਾਂ ਹਿੱਤ ਆਉਣ ਦਾ ਸੁਭਾਗ ਪ੍ਰਾਪਤ ਕਰ ਹੀ

Sri Satguru Jagjit Singh Ji eLibrary NamdhariElibrary@gmail.com

ਲਿਆ। ਮਹਾਰਾਨੀ ਨੂਰ ਜਹਾਂ, ਹੋਰ ਰਾਣੀਆਂ, ਉਹਨਾਂ ਦੇ ਮੁਸਾਹਿਬਾਂ ਅਤੇ ਦਾਸੀਆਂ ਦਾ ਸੰਗ ਗੁਰੂ ਚਰਨਾਂ ਵਿਚ ਹਾਜ਼ਰ ਹੋਇਆ ਅਤੇ ਨਮਸ਼ਕਾਰ ਕਰ ਬੈਠ ਗਿਆ। ਸਤਿਗੁਰਾਂ ਨੇ ਆਪਣੀ ਅੰਮ੍ਰਿਤ ਬਾਣੀ ਦੁਆਰਾ ਉਹਨਾਂ ਨੂੰ ਨਿਹਾਲ ਕੀਤਾ। ਮਹਾਰਾਜ ਨੇ ਖ਼ਾਸ ਤੌਰ ਤੇ ਮਹਾਰਾਣੀ ਨੂੰ ਫੁਰਮਾਇਆ, 'ਜਿਸ ਪ੍ਰਭੂ ਨੇ ਤੈਨੂੰ ਸੁੰਦਰਤਾ ਦਿਤੀ ਹੈ ਅਤੇ ਹੋਰ ਗੁਣ ਬਖਸ਼ੇ ਹਨ, ਉਸਨੂੰ ਸਦਾ ਚੇਤੇ ਰੱਖ। ਯਾਦੇ ਇਲਾਹੀ ਵਿਚ ਲਗੇ ਰਹਿਣਾ ਅਤੇ ਖਾਵੰਦ ਦੀ ਵਫਾਦਾਰ ਇਸਤ੍ਰੀ ਹੋਣਾ ਹੀ ਜੰਨਤ ਦਾ ਅਧਿਕਾਰੀ ਬਣਾਉਂਦਾ ਹੈ। ਪ੍ਰਮੇਸ਼ਰ ਦਾ ਭੈ ਦਿਲ ਵਿਚ ਰੱਖ ਤੇ ਗੁਨਾਹਾਂ ਤੋਂ ਬਚੋਂ। ਬੇਗਮਾਂ ਅਤੇ ਉਹਨਾਂ ਦੀਆਂ ਸਾਥਨਾਂ ਇਹ ਜੀਵਨ-ਦਾਤਾ ਉਪਦੇਸ਼ ਸੁਣ, ਪ੍ਰੇਮ ਆਨੰਦ ਹੋ, ਵਾਪਸ ਆਈਆਂ ਅਤੇ ਨੂਰ ਜਹਾਂ ਨੇਂ ਸਾਰੀ ਗੱਲ ਬਾਦਸ਼ਾਹ ਕੋਲ ਕੀਤੀ।[12]

ਨੂਰ ਜਹਾਂ ਦੇ ਮਨ ਵਿਚ ਸ਼ਕ ਸੀ ਕਿ ਇਤਨੀ ਸੁਹਣੀ ਡੀਲ ਡੌਲ ਤੇ ਭਰ ਜੁਆਨੀ ਵਿਚ ਕੋਈ 'ਪੀਰ' ਸੁੰਦਰ ਇਸਤ੍ਰੀਆਂ ਨੂੰ ਵੇਖ ਕੇ ਆਪਣੇ ਮਨ ਤੇ ਕਿਵੇਂ ਕਾਬੂ ਰੱਖ ਸਕਦਾ ਹੈ ? ਪਰ ਜਦੋਂ ਆਪਣੇ ਤੋਂ ਵਡੇਰੀ ਅਤੇ ਹਿੰਦੁਸਤਾਨ ਦੀ ਖ਼ੂਬਸੂਰਤ ਮਲਕਾ ਨੂਰ ਜਹਾਂ ਨੂੰ ਗੁਰੂ ਜੀ ਨੇ ਪੁਤ੍ਰੀ ਕਹਿ ਕੇ ਸੰਬੋਧਨ ਕੀਤਾ ਅਤੇ ਉਪਦੇਸ਼ ਦਿਤਾ ਤਾ 'ਪੀਰ' ਗੁਰੂ ਹਰਿ ਗੋਬਿੰਦ ਜੀ ਦੀ ਅਜ਼ਮਤ ਅਗੇ ਉਸ ਨੇ ਸਿਰ ਨਿਵਾ ਦਿਤਾ। ਗੁਰ ਬਿਲਾਸ ਪਾਤਿਸਾਹੀ ਛੇਵੀ ਦਾ ਕਰਤਾ ਲਿਖਦਾ ਹੈ:

ਹਾਵ ਭਾਵ ਬਹੁ ਬੇਗਮ ਕੀਨੇ
ਕੀ ਗੁਰੁ ਦ੍ਰਿਸ਼ਟ ਕਬੂ ਨਹਿ ਚੀਨੇ।
ਐਸੇ ਤਬੈ ਸ੍ਰੀ ਗੁਰ ਬਚਨ ਅਲਾਇ।
ਐਸੋ ਸਾਚ ਸਿੰਗਾਰ ਕਰ ਪੁਤ੍ਰੀ ਪਾਇ ਖੁਦਾਇ।।ਚੋਪਈ।।
ਤਾਤੇ ਪੁਤ੍ਰੀ ਸਾਚ ਅਲਾਵੋ।
ਨਿਸ ਦਿਨ ਸਾਚ ਸਿੰਗਾਰ ਬਨਾਵੋ।

Sri Satguru Jagjit Singh Ji eLibrary NamdhariElibrary@gmail.com

ਅਪਨਾ ਭਰਤਾ ਸਮਝ ਖੁਦਾਇ।
ਅਹਿਨਿਸ ਤਾਕੀ ਸੇਵ ਕਮਾਇ।।ਚਉਪਈ।।
ਯਾੱ ਸਮ ਔਰ ਜਗਤ ਫਲ ਨਾਹੀ
ਨਾਰ ਜਲੰਧਰ ਸੁਨਮੁਖ ਪਾਂਹੀ।
ਐਸੇ ਗੁਰ ਕੇ ਬਚਨ ਸੁਨਾਇ
ਔਰ ਦਰਸ ਸ੍ਰੀ ਗੁਰ ਕਉ ਪਾਇ।।ਦੋਹਰਾ।।
ਕਾਮ ਭਾਵਨਾ ਛਾਡ ਸਭ ਰਿਦੈ ਧਿਆਨ ਕੋ ਪਾਇ
ਸੱਮ ਪੀਰ ਗੁਰੁ ਜਾਨਕੇ ਪਰੀ ਚਰਨ ਲਪਟਾਇ।।ਚਉਪਈ।।
ਸਾਡੋ ਪੁਤ੍ਰੀ ਗੁਰੂ ਅਲਾਯੋ। ਸਾਤੋ ਬੇਗਮ ਪਯਾਨ ਕਰਾਯੋ।
ਆਇ ਸ਼ਾਹਿ ਕੋ ਬਾਤ ਅਲਾਈ। ਸਤਿ ਗੁਰੂ ਹੈਂ ਰੂਪ ਖੁਦਾਈ।।[13]

ਇਸ ਵਿਚ ਕੋਈ ਸ਼ਕ ਨਹੀਂ ਕਿ ਨੂਰ ਜਹਾਂ ਦੇ ਮਨ ਤੇ ਗੁਰੂ ਜੀ ਦੇ ਬਚਨਾਂ ਦਾ ਬਹੁਤ ਗਹਿਰਾ ਅਸਰ ਹੋਇਆ ਹੋਵੇਗਾ। ਨੂਰ ਜਹਾਂ ਦੇ-ਸਭ ਜੀਵਨੀ-ਕਾਰਇਹ ਗੱਲ ਸੁਣਦੇ ਹਨ ਕਿ ਜਿਸਤਰ੍ਹਾਂ ਉਸ ਨੇ ਆਪਣੇ ਪਤੀ ਜਹਾਂਗੀਰ ਦੀ ਸੇਵਾ ਕੀਤੀ ਉਹੋ ਜਹੀ ਸੇਵਾ ਵਿਰਲਿਆਂ ਦੇ ਹਿੱਸੇ ਹੀ ਆਉਂਦੀ ਹੈ। ਉਹ ਜਹਾਂਗੀਰ ਦੇ ਦੁਖ-ਸੁੱਖ ਵਿਚ ਇਸਤਰ੍ਹਾਂ ਸ਼ਰੀਕ ਹੁੰਦੀ ਰਹੀ ਜਿਵੇਂ ਉਸਦਾ ਸਾਰਾ ਸਵਰਗ ਹੀ ਉਸ ਦੇ ਕਦਮਾਂ ਵਿਚ ਹੋਵੇ। ਉਸਦੇ ਜੀਵਨ ਦੀ ਸਭ ਤੋਂ ਵਡੀ ਖੁਸ਼ੀ ਆਪਣੇ ਪ੍ਰੇਮੀ ਅਤੇ ਪਤੀ ਜਹਾਂਗੀਰ ਦੀ ਸੇਵਾ ਕਰਨੀ ਅਤੇ ਉਸਨੂੰ ਖੁਸ਼ ਰਖਣਾ ਸੀ।[14] ਜਹਾਂਗੀਰ ਵੀ ਆਪਣੇ ਆਪ ਨੂੰ ਹਮੇਸ਼ਾ ਉਸਦੇ ਹੱਥਾਂ ਵਿਚ ਮਹਿਫੂਜ ਅਤੇ ਸੁਰਖਸ਼ਤ ਸਮਝਦਾ ਸੀ। ਨੂਰਜਹਾਂ ਉਸਦੀ ਪਤਨੀ ਸੀ, ਉਸਦੀ ਦੋਸਤ ਅਤੇ ਉਸਦੀ ਹਮਦਰਦ ਸੀ। ਉਸਨੇ ਗੋਇੰਦਵਾਲ ਰਹਿਕੇ ਜੋ ਉਪਦੇਸ਼ ਗੁਰੂ ਜੀ ਤੋਂ ਸੁਣਿਆ ਸੀ, ਉਸਨੂੰ ਉਸਨੇ ਆਪਣੇ ਜੀਵਨ ਦਾ ਇਕ ਅੰਗ ਬਣਾ ਲਿਆ ਸੀ।

ਜਹਾਂਗੀਰ ਦਾ ਇਹ ਸ਼ਾਹੀ ਕਾਫਲਾ ਅਤੇ ਗੁਰੂ ਜੀ ਦੇ ਸੇਵਕਾਂ

Sri Satguru Jagjit Singh Ji eLibrary NamdhariElibrary@gmail.com

ਦਾ ਡੇਰਾ ਗੋਇੰਦਵਾਲ ਤੋਂ ਚਲ ਕੇ ਅੰਮ੍ਰਿਤਸਰ ਪਹੁੰਚਿਆ। ਗੁਰੂ ਜੀ ਦੇ ਆਉਣ ਦੀ ਖੁਸ਼ੀ ਵਿਚ ਨਗਰ ਵਿਚ ਦੀਪਮਾਲਾ ਕੀਤੀ ਸੀ। ਹਰਿਮੰਦਰ ਸਾਹਿਬ ਅਤੇ ਅਕਾਲ ਤਖ਼ਤ ਨੂੰ ਬੜੀ ਖੂਬਸੂਰਤੀ ਨਾਲ ਸਜਾਇਆ ਗਿਆ। ਜਹਾਂਗੀਰ ਨੇ ਅੰਮ੍ਰਿਤ-ਸਰੋਵਰ ਦੀ ਪ੍ਰਕਰਮਾਂ ਕੀਤੀ ਅਤੇ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤੇ। ਉਸਨੇ ਅਕਾਲ ਤਖ਼ਤ ਦੀ ਉਸਾਰੀ ਲਈ ਕੁਝ ਧੰਨ ਵੀ ਦੇਣਾ ਚਾਹਿਆ ਪਰ ਗੁਰੂ ਜੀ ਨੇ ਇਹ ਕਹਿ ਕੇ ਇਨਕਾਰ ਕਰ ਦਿਤਾ ਕਿ ਮੇਰੇ ਸਿੱਖ ਸਮਾਂ ਪਾਕੇ ਇਸਨੂੰ ਆਪਣੇ ਆਪ ਬਣਾ ਲੈਣਗੇ। ਗੁਰ ਬਿਲਾਸ ਪਾਤਿਸ਼ਾਹੀ ਛੇਵੀਂ ਵਿਚ ਲਿਖਿਆ ਹੈ:

ਕਹਾ ਗੁਰੂ ਅਬ ਨਾਹਿ ਸੁਹਾਵੈ।
ਸਮਾਂ ਪਾਇ ਇਹ ਅਧਿਕ ਬਣਾਵੈ।।[15]

ਅੰਮ੍ਰਿਤਸਰ ਠਹਿਰਣ ਦੌਰਾਨ ਜਹਾਂਗੀਰ ਅਤੇ ਉਸਦੇ ਲਸ਼ਕਰ ਦਾ ਸਾਰਾ ਖ਼ਰਚ ਗੁਰੂ ਜੀ ਨੇ ਆਪਣੇ ਕੋਲੋਂ ਕੀਤਾ। ਆਪਣੇ ਅੰਮ੍ਰਿਤਸਰ ਦੇ ਨਿਆਸ ਸਮੇਂ ਜਹਾਂਗੀਰ ਅਤੇ ਨੂਰ ਜਹਾਂ ਮਾਤਾ ਗੰਗਾ ਅਤੇ ਗੁਰੂ ਕੇ ਮਹਿਲਾਂ ਨੂੰ ਵੀ ਮਿਲੇ। ਜਹਾਂਗੀਰ ਨੇ ਆਪਣੀਆਂ ਪਹਿਲੀਆਂ ਭੁੱਲਾਂ ਦੀ ਮਾਫ਼ੀ ਮੰਗੀ:

ਜਾਇ ਮਾਤ ਚਰਨੀ ਲਮਾ ਮੁਹਰ ਪਾਂਚ ਸੈ ਧਾਰ।
ਖਿਮਾਂ ਮਾਤ ਸਸ ਕੀਜੀਏ, ਮੁੱਖ ਸੌਂ ਕੀਨ ਉਚਾਰ।।

ਜਦੋਂ ਨੂਰ ਜਹਾਂ ਮਾਤਾ ਗੰਗਾ ਅਤੇ ਮਾਤਾ ਦਮੋਦਰੀ ਜੀ ਨੂੰ ਮਿਲੀ ਤਾਂ ਉਨ੍ਹਾਂ ਨੇਂ ਨੂਰ ਜਹਾਂ ਨੂੰ ਉਸੀ ਤਰ੍ਹਾਂ ਦਾ ਉਪਦੇਸ਼ ਦਿਤਾ ਜਿਸ ਤਰ੍ਹਾਂ ਦਾ ਗੁਰੂ ਹਰਿ ਗੋਬਿੰਦ ਜੀ ਨੇ ਉਸ ਨੂੰ ਦਿੱਤਾ ਸੀ:

ਜਾਇ ਮਾਤ ਕਾ ਦਰਸ ਕਰ ਲੇ ਪੂਰਾ ਨਿਜ ਸੰਗ।
ਸਭ ਬੇਗਮ ਜਾਵਤ ਭਈ ਮਨ ਸੌਂ ਧਾਰ ਉਮੰਗ।।ਚੌਪਈ।।
ਦਮੋਦਰੀ ਗੰਗ ਮਾਤ ਪਹਿ ਆਇ।

Sri Satguru Jagjit Singh Ji eLibrary NamdhariElibrary@gmail.com

ਬੇਗਮ. ਪੂਜਾ ਧਰੀ ਮਹਾਇ
ਬਿਨੈ ਭਾਖ ਗੁਰੂ ਉਸਤਤਿ ਗਾਈ।
ਕਹਾ ਮਾਤ ਗੁਰੂ ਐਸੇ ਆਈ।
ਨਾਰ ਧਰਮ ਪਤਿ ਸੇਵਾ ਕਰੋ।
ਦਮੋਦਰੀ ਕੇ ਇਸ ਬਚਨ ਸੁਨਾਇ।
ਬੇਗਮ ਗਈ ਹਰਖ ਮਨ ਪਾਇ।।[16]

ਕੁਝ ਦਿਨ ਜਹਾਂਗੀਰ ਇਥੇ ਠਹਿਰ ਕੇ ਲਾਹੌਰ ਲਈ ਚਲ ਪਿਆ। ਉਥੋਂ ਉਸ ਨੇ ਕਸ਼ਮੀਰ ਜਾਣਾ ਸੀ। ਭੱਟ ਵਹੀ ਤਲਉਂਡਾ ਅਨੁਸਾਰ ਜਹਾਂਗੀਰ ਸੰਮਤ 1677 (ਸੰਨ 1620 ਈ:) ਨੂੰ ਅੰਮ੍ਰਿਤਸਰ ਆਇਆ ਸੀ।[17] ਡਾਕਟਰ ਬੈਨੀ ਪ੍ਰਸਾਦਿ ਵੀ ਜਹਾਂਗੀਰ ਦੇ ਲਾਹੌਰ ਤੋਂ ਚਲਣ ਦਾ ਸਾਲ ਵੀ 1620 ਹੀ ਦਿੰਦਾ ਹੈ। ਸਿੱਖ ਇਤਿਹਾਸਕਾਰ ਗੁਰੂ ਜੀ ਦਾ ਵੀ ਜਹਾਂਗੀਰ ਨਾਲ ਕਸ਼ਮੀਰ ਜਾਣਾ ਲਿਖਦੇ ਹਨ।[18]

ਇਨ੍ਹਾਂ ਦਿਨਾਂ ਵਿਚ ਇਕ ਹੋਰ ਬਖੇੜਾ ਖੜਾ ਹੋ ਗਿਆ। ਲਾਹੌਰ ਦੇ ਕਿਸੇ ਕਾਜ਼ੀ ਰੁਸਤਮ ਖਾਂ ਦੀ ਧੀ ਬੀਬੀ ਕੌਲਾ ਪਿਤਾ ਦੇ ਕਟੜ-ਪੰਥੀ ਅਤੇ ਨਿਰਦੇਈ ਸੁਭਾ ਕਾਰਨ ਮੀਆਂ ਮੀਰ ਦੇ ਕਹਿਣ ਤੇ ਗੁਰੂ ਹਰਿਗੋਬਿੰਦ ਜੀ ਦੀ ਸ਼ਰਨ ਵਿਚ ਆ ਗਈ। ਲਾਹੌਰ ਦੇ ਸ਼ਰਈ ਮੁਸਲਮਾਨ ਇਸ ਘਟਨਾਂ ਨੂੰ ਲੈਕੇ ਇਕ ਵਡਾ ਬਵਰੋਲਾ ਖੜ੍ਹਾ ਕਰਨਾਂ ਚਾਹੁੰਦੇ ਸਨ। ਉਨ੍ਹਾਂ ਬਾਦਸ਼ਾਹ ਪਾਸ ਸ਼ਕਾਇਤ ਕੀਤੀ ਕਿ ਮੁਸਲਮਾਨਾਂ ਦੀ ਇਹ ਧੀ ਸਿੱਖ ਗੁਰੂ ਦੀ ਸ਼ਰਨ ਵਿਚ ਚਲੀ ਗਈ ਹੈ। ਉਸਨੂੰ ਸ਼ਾਹੀ ਹੁਕਮ ਦੁਆਰਾ ਵਾਪਸ ਲਾਹੌਰ ਬੁਲਾਇਆ ਜਾਵੇ ਜਾਂ ਗੁਰੂ ਵਿਰੁੱਧ ਫੌਜੀ ਕਾਰਵਾਈ ਕਰਕੇ ਉਸਨੂੰ ਦੰਡ ਦਿਤਾ ਜਾਵੇ ਕਿ ਅਜੇਹਾ ਕਰਕੇ ਉਨ੍ਹਾਂ ਇਸਲਾਮ ਧਰਮ ਨੂੰ ਚੁਣੌਤੀ ਦਿਤੀ ਹੈ। ਜਹਾਂਗੀਰ ਬਾਦਸ਼ਾਹ ਅਤੇ ਨੂਰ ਜਹਾਂ ਜੋ ਗੁਰੂ ਜੀ ਦੀ ਸਦਾਚਾਰਨ ਉਚੱਤਾ ਦੇ ਪਹਿਲਾ ਹੀ ਕਾਇਲ ਹੋ ਚੁਕੇ ਸਨ ਉਨ੍ਹਾਂ ਕਾਜ਼ੀ ਦੀਆਂ ਗੱਲਾਂ ਵਲ ਕੋਈ ਧਿਆਨ ਨਾ

Sri Satguru Jagjit Singh Ji eLibrary NamdhariElibrary@gmail.com

ਦਿਤਾ।[19] ਇਹ ਇਕ ਅਜੇਹਾ ਮੌਕਾ ਸੀ ਜਦੋਂ ਜਹਾਂਗੀਰ ਦੇ ਗੁਰੂ ਘਰ ਨਾਲ ਸੰਬੰਧ ਵਿਗੜ ਸਕਦੇ ਸਨ। ਪ੍ਰਿੰਸੀਪਲ ਗੰਗਾ ਸਿੰਘ ਅਨੁਸਾਰ ਨੂਰ ਜਹਾਂ ਅਤੇ ਮੀਆਂ ਮੀਰ ਨੇ ਇਸ ਘਟਨਾਂ ਨੂੰ ਮਾੜਾ ਰੂਪ ਧਾਰਨ ਕਰਨ ਤੋਂ ਬਚਾ ਲਿਆ।[20]

ਨੂਰ ਜਹਾਂ ਬੜੀ ਸੁੱਘੜ, ਸਿਆਣੀ ਅਤੇ ਦੂਰ ਅੰਦੇਸ਼ ਔਰਤ ਸੀ। ਉਹ ਬੜੀ ਸਾਹਸੀ, ਨਿਡੱਰ ਅਤੇ ਸਰੀਰਕ ਤੌਰ ਤੇ ਬਲਵਾਨ ਸੀ। ਕਠਿਨ ਤੋਂ ਕਠਿਨ ਔਕੜ ਸਮੇਂ ਵੀ ਆਪਣਾ ਸੰਤੁਲਨ ਬਣਾਏ ਰਖਣਾ ਅਤੇ ਹਰ ਮੁਸੀਬਤ ਦਾ ਦ੍ਰਿੜਤਾ ਨਾਲ ਮੁਕਾਬਲਾ ਕਰ ਸਕਣ ਦੀ ਉਸ ਵਿਚ ਜੁਰਅੱਤ ਸੀ। ਜਦੋਂ ਮਹਾਬਤ ਖਾਂ ਨੇ ਉਸਦੇ ਪਤੀ ਨੂੰ ਗ੍ਰਿਫ਼ਤਾਰ ਕਰ ਲਿਆ ਤਾਂ ਇਹ ਨੂਰ ਜਹਾਂ ਹੀ ਸੀ ਜੋ ਆਪਣੀ ਬਹਾਦਰੀ ਅਤੇ ਸਿਆਣਪ ਨਾਲ ਆਪਣੇ ਪਤੀ ਨੂੰ ਛੁਡਾਣ ਵਿਚ ਕਾਮਯਾਬ ਹੋ ਸਕੀ ਸੀ। ਆਮ ਤੌਰ ਤੇ ਮਹਾਬਤ ਖਾਂ ਅਤੇ ਸ਼ਹਿਜ਼ਾਦਾ ਖੁਰਮ ਦੀ ਬਗਾਵਤ ਦਾ ਦੋਸ਼ ਉਸਦੇ ਸਿਰ ਮੜ੍ਹਿਆ ਜਾਂਦਾ ਹੈ ਪਰ ਇਥੇ ਇਸ ਪ੍ਰਸ਼ਨ ਦੇ ਵਿਸਥਾਰ ਵਿਚ ਜਾਣਾ ਇਸ ਪਰਚੇ ਦਾ ਮਨੋਰਥ-ਨਹੀ। ਜਿਤਨੀ ਦੇਰ ਤਕ ਜਹਾਂਗੀਰ ਬਾਦਸ਼ਾਹ ਜ਼ਿੰਦਾ ਰਿਹਾ ਨੂਰ ਜਹਾਂ ਆਪਣੀ ਪਦਵੀ ਅਤੇ ਸ਼ਕਤੀ ਨੂੰ ਪੂਰੀ ਤਰ੍ਹਾਂ ਨਾਲ ਇਸਤੇਮਾਲ ਕੀਤਾ ਪਰ 1627 ਵਿਚ ਜਹਾਂਗੀਰ ਦੀ ਮੌਤ ਹੋ ਜਾਣ ਮਗਰੋਂ ਉਹ ਦੇਸ਼ ਦੀ ਸਰਗਰਮ ਸਿਆਸਤ ਵਿਚੋਂ ਆਪਣੇ ਆਪ ਬਾਹਰ ਹੋ ਗਈ। ਆਪ ਵੀ ਜ਼ਿੰਦਗੀ ਦਾ ਬਾਕੀ ਸਮਾਂ ਉਸਨੇ ਗਰੀਬ ਬਚੀਆਂ ਦੀ ਸ਼ਾਦੀ, ਦੁਖੀ ਅਤੇ ਮਜ਼ਲੂਮਾਂ ਦੀ ਸਹਾਇਤਾ ਅਤੇ ਭਜਨ ਬੰਦਗੀ ਵਿਚ ਬਿਤਾਣਾ ਸ਼ੁਰੂ ਕਰ ਦਿਤਾ। ਨੂਰ ਜਹਾਂ ਦੀ ਮੌਤ ਸੰਨ 1645 ਈਸਵੀ ਵਿਚ ਹੋਈ।[21] ਉਸਦਾ ਮਕਬਰਾ ਲਾਹੌਰ ਵਿਚ ਸ਼ਾਹਦਰਾ ਦੇ ਮੁਕਾਮ ਤੇ ਬਣਿਆ ਹੋਇਆ ਹੈ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਦ ਜਹਾਂਗੀਰ ਅਤੇ ਗੁਰੂ ਹਰਿ ਗੋਬਿੰਦ ਸਾਹਿਬ ਵਿਚ ਪ੍ਰਸਪਰ ਮਿਤ੍ਰਤਾ ਅਤੇ ਸੁਖਾਵੇਂ ਸਬੰਧਾਂ ਪਿੱਛੇ ਨੂਰਜਹਾਂ ਦਾ ਬਹੁਤ ਵਡਾ ਹੱਥ ਸੀ। ਇਨ੍ਹਾਂ ਹਾਲਾਤ ਵਿਚ ਗੁਰੂ ਜੀ ਨੂੰ

ਆਪਣੇ ਸਿੱਖਾਂ ਨੂੰ ਸੈਨਿਕ ਤੌਰ ਤੇ ਜਥੇਬੰਦ ਕਰਨ ਲਈ ਚੰਗਾ ਅਵਸਰ ਮਿਲ ਗਿਆ। ਇਹੋ ਸੈਨਿਕ ਸ਼ਕਤੀ ਅਗੇ ਚਲ ਕੇ ਮੁਗਲਾਂ ਨਾਲ ਦੋ ਦੋ ਹੱਥ ਕਰਨ ਅਤੇ ਆਪਣੀ ਹੋਂਦ ਨੂੰ ਬਚਾਏ ਰੱਖਣ ਲਈ ਬੜੀ ਲਾਹੇਬੰਦ ਸਾਬਤ ਹੋਈ।

*ਡਾ: ਹਰਬੰਸ ਸਿੰਘ ਚਾਵਲਾ*
*ਖਾਲਸਾ ਕਾਲਜ, ਦਿੱਲੀ ਯੂਨੀਵਰਸਿਟੀ*

## ਫੁਟ ਨੋਟ

1. ਬੈਨੀ ਪ੍ਰਸ਼ਾਦਿ, ਹਿਸਟ੍ਰੀ ਆਫ਼ ਜਹਾਂਗੀਰ, ਪੰਨਾ 162
2. ਉਹੀ, ਪੰਨਾ 159
3. ਆਰ.ਪੀ. ਤ੍ਰਿਪਾਠੀ, ਰਾਈਜ਼ ਐਂਡ ਫ਼ਾਲ ਆਫ਼ ਦੀ ਮੁਗਲ ਐਂਪਾਇਰ, ਪੰਨਾ 366
4. ਮੁਹੰਮਦ ਹਾਜ਼ੀ ਦੀ ਵਾਕਿਆਤੇ ਜਹਾਂਗੀਰ ਵਿਚ ਲਿਖਿਆ ਹੈ: Nur Jahan managed the whole affairs of the realm, and honours of every description were at her disposal, and nothing was wanting to make her an absolute monarch but the reading of the Khutba in her name.........Jahangir used to say that Nur Jahan Begam has been selected, and is wise enough to conduct the matters of State, and that he wanted only a bottle of wine and piece of meat to keep himself merry. ਵੇਖੋ ਈਲੀਅਟ ਐਂਡ ਡਾਊਸਨ, ਦੀ ਹਿਸਟਰੀ ਆਫ਼ ਇੰਡੀਆ ਐਜ਼ ਟੋਲਡ ਬਾਈ ਇਟਸ ਓਨ ਹਿਸਟੋਰੀਅਨਜ਼, ਪੰਨਾ 398-99। ਇਕਬਾਲ ਨਾਮਾਂ ਏਂ ਜਹਾਂਗੀਰੀ ਵਿਚ ਲਿਖਿਆ ਹੈ: At last her authority reached such a pass that the king was such only in name repeatedly he gave out that he had bestowed the sovereignty on Nur Jahan Begam, and would say, 'I require nothing beyond a sir of wine and

Sri Satguru Jagjit Singh Ji eLibrary NamdhariElibrary@gmail.com

half a sir of meat'. ਵੇਖੋ ਈਲੀਅਟ ਐਂਡ ਡਾਊਸਨ, ਉਹੀ, ਪੰਨਾ 405

5 ਕਪੂਰ ਸਿੰਘ, ਦੀ ਸਿੱਖ ਰੀਵੀਉ, ਜੂਨ 1979, ਪੰਨਾਂ 13-23

6. ਰੋਜਰਜ਼ ਐਂਡ ਬੈਵਰਿਜ, ਦੀ ਤੁਜਕੇਂ ਜਹਾਂਗੀਰੀ, ਪੰਨਾਂ 7273

7. ਗੰਡਾ ਸਿੰਘ, ਨਾਨਕ ਪੰਥੀਜ਼, ਪੰਨਾ 15

8. ਕੇਸਰ ਸਿੰਘ ਛਿੱਬਰ, ਉਹੀ, ਪੰਨਾਂ 63-64

9. ਕੁਲਦੀਪ ਸਿੰਘ ਧੀਰ, ਗੁਰੂ ਹਰਿ ਗੋਬਿੰਦ ਸਾਹਿਬ ਵਿਚ ਲਿਖਦਾ ਹੈ ਕਿ ਇਹ ਗੱਲ ਵੀ ਲਗਪਗ ਸਾਰੇ ਹੀ ਮੰਨਦੇ ਹਨ ਕਿ ਗੁਰੂ ਸਾਹਿਬ ਜੇਲ੍ਹ ਵਿਚੋਂ ਨਿਸ਼ਚਿਤ ਅਰਸੇ ਤੋਂ ਪਹਿਲਾਂ ਹੀ ਰਿਹਾ ਕਰ ਦਿਤੇ ਗਏ, ਅਤੇ ਅਜੇਹਾ ਮੀਆਂ ਮੀਰ, ਵਜ਼ੀਰ ਖਾਨ, ਅਤੇ ਨੂਰ ਜਹਾਨ ਜਹੇ ਲੋਕਾਂ ਦੀ ਦਖ਼ਲ ਅੰਦਾਜ਼ੀ ਕਾਰਨ ਸੰਭਵ ਹੋਇਆ। (ਪੰਨਾ 48)। ਅਗੇ ਚਲ ਕੇ ਇਹੀ ਲੇਖਕ ਲਿਖਦਾ ਹੈ ਕਿ 'ਨੂਰ ਜਹਾਂ ਜੋ ਮੀਆਂ ਮੀਰ ਜੀ ਦੀ ਖ਼ਾਸ ਸ਼ਰਧਾਲੂ ਸੀ, ਉਸ ਨੇ ਜੋਰ ਦੇ ਕੇ ਆਖਿਆ ਕਿ ਗੁਰੂ ਹਰਿ ਗੋਬਿੰਦ ਜੀ ਨੂੰ ਤੁਰੰਤ ਰਿਹਾ ਕੀਤਾ ਜਾਵੇ। ਸਿੱਟੇ ਵਜੋਂ ਜਹਾਂਗੀਰ ਨੇ ਵਜ਼ੀਰ ਖਾਂ ਨੂੰ ਕਿਹਾ ਕਿ ਗਵਾਲੀਅਰ ਸ਼ਾਹੀ ਹੁਕਮ ਭੇਜੋ ਕਿ ਗੁਰੂ ਸਾਹਿਬ ਨੂੰ ਤੁਰੰਤ ਬਿਨਾ ਸ਼ਰਤ ਰਿਹਾ ਕਰਕੇ ਅਦਬ ਨਾਲ ਵਾਪਸ ਲਿਆਂਦਾ ਜਾਵੇ। ਪੰਨਾ 50-51 ਉਸ ਦੀ ਧਾਰਮਿਕ ਕਟੜਤਾ ਘਟਾਣ ਵਿਚ ਵੀ ਮੀਆਂ ਮੀਰ ਅਤੇ ਨੂਰ ਜਹਾਂ ਦਾ ਬਹੁਤ ਵਡਾ ਹੱਥ ਸੀ। ਡਾ: ਐਚ- ਐਲ ਅਗਨੀਹੋਤਰੀ, ਗੁਰੂ ਹਰਿ ਗੋਬਿੰਦ ਜੀ ਵਿਚ ਲਿਖਦਾ ਹੈ: The impact of the Sufi Saint Mian Mir who commended veneration from Nur Jahan as his devotee further strengthened the growing trend of tolerance in religious matters. (ਪੰਨਾ: 91)।

10. ਗੁਰੂ ਕੀਆਂ ਸਾਖੀਆਂ, ਪੰਨਾ-30

11. ਧੀਰ, ਉਹੀ, ਪੰਨਾ 54

12. ਗੰਗਾ ਸਿੰਘ, ਉਹੀ, ਪੰਨਾ 94-95

13. ਕਵਿ ਮੋਹਨ, ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਪੰਨਾ 182

14. ਡਾ: ਆਰ. ਪੀ. ਤ੍ਰਿਪਾਠੀ ਲਿਖਦਾ ਹੈ: But all these activities were nothing in comparison with the unqualified and

Sri Satguru Jagjit Singh Ji eLibrary NamdhariElibrary@gmail.com

ceaseless devotion to and service of her paramour and husband. That was at once her main delight and chief occupation in life. With that magic key she ruled the heart of the Emperor and commanded greatest admiration respect and love. ਵੇਖੋ Rise and Fall of the Mughal Empire, ਪੰਨਾ 422, ਡਾ: ਵੀ.ਡੀ. ਮਹਾਜਨ ਲਿਖਦਾ ਹੈ 'Her devotion to Jahangir was unmatched. She loved him so much that he forgot all about the world. See Mughal Rule in India, ਪੰਨਾ 17

15. ਗੁਰ ਬਿਲਾਸ ਪਾਤਸ਼ਾਹੀ ਛੇਵੀ, ਪੰਨਾ 184
16. ਉਹੀ, ਪੰਨਾ 184
17. ਗੁਰੂ ਕੀਆਂ ਸਾਖੀਆਂ, ਪੰਨਾ, 30
18. ਬੈਨੀ ਪ੍ਰਸਾਦਿ, ਉਹੀ, ਪੰਨਾ 292 ਅਤੇ 301
19. ਇੰਦੂ ਭੂਸ਼ਨ ਬੈਨਰਜੀ ਲਿਖਦਾ ਹੈ: The Kazi began to ill treat her there upon Kaulan took counsil with Mian Mir, who advised her to seek the protection of the Guru and the result was that Kaulan stealthily left her father's place and took refuge with Guru Hargobind at Amritsar. The Kazi was highly incensed and represented the matter to the Emperor as an abduction and also reiterated his other grievance against the Guru..... But Jahangir refused to interfere and there the matter apparently ended. Evolution of the Khalsa, P. 20
20. ਗੰਗਾ ਸਿੰਘ, ਉਹੀ, ਪੰਨਾ 106-107, ਅਤੇ ਇੰਦੂ ਭੂਸ਼ਨ ਬੈਨਰਜੀ, ਉਹੀ, ਪੰਨਾ 20
21. ਤ੍ਰਿਪਾਠੀ, ਉਹੀ, ਪੰਨਾ 423

## ਪੁਸਤਕ ਸੂਚੀ

1 Agnihotri, H.L., Guru Hargobind Ji, His Life and Times Gopal, Prakashan, Hissar, 1995.
2 Banerjee, I.B. Evolution of the Khalsa, Vol. II, A Mukherjee & Co., Calcutta.
3 Beni Prasad, History of Jahangir, The Indian Press.

Sri Satguru Jagjit Singh Ji eLibrary NamdhariElibrary@gmail.com

Allahabad.
4 Caunter, Elphinstone & Lane-Poole, Nur Jahan and Jahangir, Sushil Gupta, Calcutta, 1950.
5 Elliot & Dowson, The History of India as told by its, own historians, Vol, VI, Kitab Mahal, Allahabad, 1964.
6 Ganda Singh, Nanak Panthis, G.S. Press Madras, 1940.
7 Gupta, Hari Ram, History of the Sikh, Vol. I, Munshiram Manohar Lal, New Delhi, 1984.
8 Harbans Singh (Gen. Editor), The Encyclopaedia of Sikhism, Vol. II, Punjabi University, Patiala, 1966.
9 Ishwari Prasad, The Mughal Empire, Chugh Publications, Allahabad, 1974.
10 Majumdar, R.C. (Gen. Editor, The Mughal Empire, Bharatiya Vidya Bhawan, Bombay, 1974.
11 Rogers and Beveridge, The Tuzuk-i-Jahangir, Munshiram Maushar Lal, Delhi, 1968.
12 Saksena, B.P., History of Shah Jahan of Delhi, Central Book Depot, Allahabdad, 1968.
13 Sharma, S.R., The Crescent in India, Karnatak Publishing House, Bombay.
14 Sharma, S.R., The Religious Policy of the mughal Emperors, Oxford University Press, 1940.
15 Srivastava, A.L., The Mughal Empire, Shiva Lal Agarwal & Co., Agra, 1974.
16 Teja Singh, Ganda Singh, A short History of the Sikh, Punjabi University, Patiala.
17 Tripathi, R.P. Rise and Fall of the mughal Empire, Central Book Depot, Allahabad, 1960.

## ਪੰਜਾਬੀ ਪੁਸਤਕ

1. ਸੰਤੋਖ ਸਿੰਘ, ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਖਾਲਸਾ ਸਮਾਚਾਰ, ਅੰਮ੍ਰਿਤਸਰ, 1935
2. ਸਤਿਬੀਰ ਸਿੰਘ, ਗੁਰ ਭਾਰੀ, ਜੀਵਨੀ ਗੁਰੂ ਹਰਿ ਗੋਬਿੰਦ ਜੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1988
3. ਕਾਨ੍ਹ ਸਿੰਘ, ਮਹਾਨ ਕੋਸ਼, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1960

Sri Satguru Jagjit Singh Ji eLibrary NamdhariElibrary@gmail.com

4. ਗੰਗਾ ਸਿੰਘ, ਬੰਦੀ ਛੋੜ, ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ, 1995
5. ਗਿੱਲ, ਇੰਦਰ ਸਿੰਘ, ਸ੍ਰੀ ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਕ੍ਰਿਤ ਕਵੀ ਸੋਹਨ, ਕਟੜਾ ਕੱਲ ਸਿੰਘ, ਅੰਮ੍ਰਿਤਸਰ, 1968
6. ਗੋਬਿੰਦਪੁਰੀ, ਸਾਧੂ ਸਿੰਘ, ਬਡ ਜੋਧਾ ਬਾਹੂ ਪਰ ਉਪਕਾਰੀ, ਮਾਡਲ ਟਾਊਨ, ਜਲੰਧਰ, 1996
7. ਛਿੱਬਰ, ਕੇਸਰ ਸਿੰਘ, ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ਪੰਜਾਬ ਯੂਨੀਵਰਸਿਟੀ, ਚੰਡੀਗੜ, 1972
8. ਜੋਧ ਸਿੰਘ (ਅਨੁਵਾਦਕ), ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ, ਸ੍ਰੋਮਣੀ ਗੁਰ ਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1996
9. ਧੀਰ, ਕੁਲਦੀਪ ਸਿੰਘ, ਗੁਰੂ ਹਰਿ ਗੋਬਿੰਦ ਸਾਹਿਬ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1995
10. ਪਦਮ, ਪਿਆਰਾ ਸਿੰਘ (ਸੰਪਾਦਕ), ਗੁਰੂ ਕੀਆਂ ਸਾਖੀਆਂ, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1995
11. ਭਗਤ ਸਿੰਘ, ਪੰਜਾਬ ਦਾ ਇਤਿਹਾਸ, ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁਕ ਬੋਰਡ, ਚੰਡੀਗੜ੍ਹ, 1983
12. ਲਾਲ ਸਿੰਘ, ਗੁਰੂ ਖ਼ਾਲਸਾ ਤਵਾਰੀਖ, ਲਾਹੌਰ ਬੁਕ ਸ਼ਾਪ, ਲੁਧਿਆਣਾ, 1955
13. ਸ਼ੇਰ ਸਿੰਘ, ਮੀਰੀ ਪੀਰੀ ਦਾ ਮਾਲਿਕ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

## ਉਰਦੂ ਪੁਸਤਕ

1. ਚਾਤ੍ਰਿਕ, ਧਨੀਰਾਮ, ਨੂਰ ਜਹਾਂ ਬਾਦਸ਼ਾਹ ਬੇਗਮ, ਸੁਦਰਸ਼ਨ ਪੈਸ, ਅੰਮ੍ਰਿਤਸਰ, 1944

Sri Satguru Jagjit Singh Ji eLibrary NamdhariElibrary@gmail.com

# ਬੀਬੀ ਸ਼ੁਸ਼ੀਲ ਕੌਰ ਜੀ

ਜਦੋਂ ਤੋਂ ਸਿੱਖ ਧਰਮ ਦੀ ਜੋਤ ਰੌਸ਼ਨ ਹੋਈ ਹੈ, ਇਸ ਕੌਮ ਨੇ ਅਮਨ-ਚੈਨ ਦੀਆਂ ਘੜੀਆਂ ਘੱਟ ਹੀਂ ਦੇਖੀਆਂ ਹਨ। ਗੁਰੂ ਸਾਹਿਬਾਨ ਦੇ ਜੀਵਨ ਕਾਲ ਦੇ ਦੌਰਾਨ ਅਤੇ ਓਸ ਤੋਂ ਕਾਫੀ ਅਰਸਾ ਬਾਦ ਵਿੱਚ ਵੀ ਸਿੱਖ ਕੌਮ ਨਿਰੰਤਰ ਆਪਣੇ ਧਰਮ ਅਤੇ ਹੋਂਦ ਦੀ ਰਖਿਆ ਲਈ ਮੁਗਲਾਂ ਤੇ ਜੁਲਮਾਂ ਨਾਲ ਜੂਝਦੀ ਰਹੀ। ਯੋਰਪ ਦੇ ਯਹੂਦੀਆਂ ਦੀ ਤਰਾਂ ਹਰ ਸਮੇਂ ਅਤੇ ਹਰ ਜਗ੍ਹਾ ਤੇ ਸਿੱਖਾਂ ਨੇ ਆਪ ਵੀ ਵੱਖਰੀ ਹੋਂਦ ਅਤੇ ਧਾਰਮਿਕ ਵਿਲੱਖਣਤਾ ਬਰ ਕਰਾਰ ਰੱਖਣ ਲਈ ਸਖਤ ਜਦੋ ਜਹਿਦ ਕਰਨੀ ਪਈ ਹੈ। ਇਸ ਪਿਛੋਕੜ ਨੂੰ ਮੁੱਖ ਰੱਖਦਿਆਂ ਅੱਜ ਅਸੀ ਬੀਬੀ ਸ਼ੁਸ਼ੀਲ ਕੌਰ ਦੇ ਕਿਰਦਾਰ ਬਾਰੇ ਵਿਚਾਰ ਕਰਨੀ ਹੈ। ਇਹ ਜ਼ਾਹਿਰ ਹੈ ਕਿ ਜਦੋਂ ਵੀ ਕਿਸੇ ਕੌਮ ਤੇ ਭੀੜ ਪੈਂਦੀ ਹੈ, ਤਾਂ ਉਸ ਦਾ ਸਭ ਤੋਂ ਜ਼ਿਆਦਾ ਧੱਕਾ ਸਹਿਣਾ ਪੈਂਦਾ ਹੈ ਉਸ ਦੀਆਂ ਮਾਵਾਂ, ਭੈਣਾਂ ਅਤੇ ਪਤਨੀਆਂ ਨੂੰ। ਇਤਿਹਾਸ ਗਵਾਹ ਹੈ ਉਨ੍ਹਾਂ ਮਾਤਾਵਾਂ ਦਾ ਜਿਨ੍ਹਾਂ ਨੇ ਆਪਣੇ ਬੱਚਿਆਂ ਦੇ ਟੁਕੜੇ ਟੁਕੜੇ ਕਰਾ ਕੇ ਝੋਲੀਆਂ ਵਿੱਚ ਪੁਆਏ, ਉਨ੍ਹਾਂ ਪਤਨੀਆਂ ਤੇ ਭੈਣਾ ਦਾ ਜਿਨ੍ਹਾਂ ਨੇ ਰੋਕਣ ਦੀ ਬਜਾਏ ਪ੍ਰੇਰਿਤ ਕਰਕੇ ਆਪਣੇ ਪਤੀਆਂ ਤੇ ਭਰਾਵਾਂ ਨੂੰ ਜੰਗ ਵਿੱਚ ਸ਼ਹੀਦੀਆਂ ਪ੍ਰਾਪਤ ਕਰਨ ਲਈ ਭੇਜਿਆਂ। ਮੁਗਲਾਂ ਦੇ ਸਮਿਆਂ ਵਿੱਚ ਜਦੋਂ ਸਿੰਘਾਂ ਦੇ ਸਿਰਾਂ ਦੇ ਮੁੱਲ ਪੈਂਦੇ ਸੀ ਤੇ ਉਹ ਜੰਗਲਾਂ ਪਹਾੜਾਂ ਤੇ ਜੂਹਾਂ ਵਿਚ ਲੁਕ ਛਿਪ ਕੇ ਰਹਿੰਦੇ ਸਨ। ਉਨ੍ਹਾਂ ਦੀਆਂ ਮਾਵਾਂ ਭੈਣਾਂ ਪਤਨੀਆਂ ਨੇ ਸਭ ਮੁਸ਼ਕਲਾਂ ਤੇ ਤਸੀਹੇ ਉਨ੍ਹਾਂ ਦੇ ਨਾਲ ਝੱਲੇ ਅਤੇ ਕਦੀ ਹਿੰਮਤ ਨਾ ਹਾਰੀ ਤੇ ਕਮਜ਼ੋਰੀ ਨੂੰ ਆਪਣੇ ਨੇੜੇ ਨਾ ਆਉਣ ਦਿੱਤਾ। ਇਤਿਹਾਸ ਗਵਾਹ ਹੈ ਕਿ ਅੰਗਰੇਜਾਂ

ਦੇ ਰਾਜ ਵੱਕਤ ਜਦੋਂ ਗੁਰਦਵਾਰਾ ਸੁਧਾਰ ਲਹਿਰ ਚੱਲੀ ਤਾਂ ਸਿੱਖ ਬੀਬੀਆਂ ਨੇ ਸਿੰਘਾਂ ਦੇ ਬਰਾਬਰ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ।

ਹੁਣ ਤੱਕ ਸਿੱਖ ਇਤਿਹਾਸ ਵਿੱਚ ਸਿੱਖ ਬੀਬੀਆਂ ਦੇ ਕਿਰਦਾਰ ਦਾ ਨਰੀਕਸ਼ਣ ਕਰਨਾ ਇਸ ਲਈ ਜਰੂਰੀ ਹੈ ਕਿ ਅਸੀਂ ਸਮਝ ਸਕੀਏ ਕਿ ਸਾਡੀ ਸਖਸ਼ੀਅਤ ਦੇ ਵਿਕਾਸ ਵਿੱਚ ਕਿਹੜੇ ਅਹਿਮ factor ਮੌਜੂਦ ਹਨ ਅਤੇ ਸਾਡੀ ਸਖਸ਼ੀਅਤ ਦੀ ਨੀਹ ਕਿਨ੍ਹਾਂ ਗੁਣਾਂ ਤੇ ਰੱਖੀ ਗਈ ਹੈ ਪਰ ਇਤਿਹਾਸਕਾਰਾਂ ਨੇ ਉਨ੍ਹਾਂ ਬੀਬੀਆਂ ਦੇ ਇਤਿਹਾਸ ਲਿਖਣ ਵਿੱਚ ਬਹੁਤ ਅਣਗਹਿਲੀ ਕੀਤੀ ਹੈ। ਗੁਰੂ ਗੋਬਿੰਦ ਸਿੰਘ ਜੀ ਤੋਂ ਬਾਦ ਪੰਜਾਬ ਵਿੱਚ ਤਹਿਲਕਾ ਮਚਾ ਦੇਣ ਵਾਲੇ, ਅਧੋਗਤੀ ਵੱਲ ਜਾ ਰਹੀ ਮੁਗਲ ਹਕੂਮਤ ਨੂੰ ਧੱਕਾ ਮਾਰ ਕੇ ਤੱਖਤ ਤੋਂ ਥੱਲੇ ਸੁੱਟਣ ਤੇ ਕੌਮ ਨੂੰ ਅਗੇ ਵਧਾਉਣ ਵਾਲੇ ਬਹਾਦੁਰ ਜਰਨੈਲ ਬੰਦਾ ਸਿੰਘ ਬਹਾਦੁਰ ਬਾਰੇ ਹਰ ਇਤਿਹਾਕਾਰ ਨੇ ਲਿਖਿਆ ਹੈ ਅਤੇ ਲਿਖਣਾ ਵੀ ਚਾਹੀਦਾ ਹੈ ਪਰ ਨਾਲ ਹੀ ਉਹਨਾਂ ਦੀ ਧਰਮ ਪਤਨੀ ਬੀਬੀ ਸ਼ੁਸ਼ੀਲ ਕੌਰ ਦਾ ਰੋਲ ਵੀ ਕੋਈ ਘੱਟ ਅਹਿਮ ਨਹੀ ਸੀ ਜਿਸ ਨੇ ਸਿੱਖੀ ਆਨ ਤੇ ਸ਼ਾਨ ਲਈ ਆਪਣੇ ਚਾਰ ਸਾਲ ਦੇ ਜਿਗਰ ਦੇ ਟੁਕੜੇ ਨੂੰ ਪਾਪੀ ਜ਼ਲਾਦਾਂ ਦੇ ਹਵਾਲੇ ਕਰ ਦਿੱਤਾ। ਇਤਨਾ ਹੀ ਨਹੀ ਸਗੋ ਸਿੱਖੀ ਦੀ ਆਨ ਤੇ ਸ਼ਾਨ ਨੂੰ ਬਰਕਰਾਰ ਰੱਖਣ ਲਈ ਆਪਣੀ ਜਾਨ ਦੀ ਵੀ ਬਾਜੀ ਲਾ ਦਿੱਤੀ।

ਸਿੱਖ ਕੌਮ ਦੀਆਂ ਬੀਬੀਆਂ ਦੀ ਇਹ ਖੁਸ਼ ਕਿਸਮਤੀ ਹੈ ਕਿ ਸਿੱਖ ਧਰਮ ਨੇ ਔਰਤ ਨੂੰ ਇੱਕ ਨਵੀਂ ਅਤੇ ਆਦਰ ਵਾਲੀ ਹੋਂਦ ਪ੍ਰਦਾਨ ਕੀਤੀ। ਇਸ ਹੋਂਦ ਵਿੱਚ ਜਿਸਮਾਨੀ ਸੁੰਦਰਤਾ ਜਾਂ ਕਸ਼ਿਸ਼ ਦਾ ਅੰਸ਼ ਮਾਤਰ ਵੀ ਅਕਸ਼ ਨਹੀਂ ਸੀ। ਇਹ ਰੂਪ ਸੀ ਬਹਾਦੁਰ ਮਾਵਾਂ ਤੇ ਭੈਣਾਂ ਦਾ ਜਿਨ੍ਹਾਂ ਨੇ ਧਰਮ ਦੀ ਖਾਤਿਰ ਆਪਣੇ ਸਮੁੱਚੇ ਪਰਵਾਰ ਕੁਰਬਾਨ ਕਰਕੇ ਸਬਰ ਦਾ ਘੁੱਟ ਪੀਤਾ। ਇਹ ਰੂਪ ਸੀ ਬਹਾਦੁਰ ਮਾਈ ਭਾਗੋ ਵਰਗੀ ਜੰਗ ਦੇ ਮੈਦਾਨ ਵਿੱਚ ਹੈਰਤ ਅੰਗੇਜ਼ ਕਾਰਨਾਮੇ ਕਰ ਵਿਖਾਉਣ

Sri Satguru Jagjit Singh Ji eLibrary NamdhariElibrary@gmail.com

ਵਾਲੀ, ਸੇਵਾ ਤੇ ਕੁਰਬਾਨੀ ਦੀ ਮੂਰਤ ਮਾਤਾ ਗੁਜਰੀ ਜੀ ਅਤੇ ਕਾਕਾ ਅਜੇ ਸਿੰਘ ਨੂੰ ਸਿੱਖੀ ਤੇ ਕੁਰਬਾਨੀ ਦਾ ਸਬਕ ਪੜ੍ਹਾਉਣ ਵਾਲੀ ਅਤੇ ਗੁਰੂ ਦੇ ਨਾਮ ਅਤੇ ਸਿੱਖੀ ਦੇ ਨਾਮ ਤੇ ਆਪਣੀ ਜਾਨ ਤੇ ਜਵਾਨੀ ਨਿਛਾਵਰ ਕਰ ਦੇਣ ਵਾਲੀ ਬੀਬੀ ਸ਼ੁਸ਼ੀਲ ਕੌਰ ਦਾ।

ਸਿੱਖ ਧਰਮ ਦੀ ਸਿਰਜਣਾ ਉਪਰੰਤ ਸਿੱਖ ਬੀਬੀ ਦੀ ਜੋ ਤਸਵੀਰ ਉਭੱਰ ਕੇ ਸਾਹਮਣੇ ਆਈ ਉਹ ਸੀ ਇੱਕ ਗੈਰਤਮੰਦ, ਦਲੇਰ ਅਤੇ ਧਰਮ ਲਈ ਜ਼ਿੰਦਜਾਨ ਕੁਰਬਾਨ ਕਰਨ ਵਾਲੀ ਵਿਲੱਖਣ ਔਰਤ ਦੀ ਤਸਵੀਰ। ਧਰਮ ਦੀ ਆਨ ਤੇ ਸ਼ਾਨ ਲਈ ਉਹ ਆਪਣੇ ਸਾਹਮਣੇ ਚਾਰ ਸਾਲ ਦੇ ਪੁੱਤਰ ਦਾ ਪੇਟ ਚਾਕ ਕੀਤਾ, ਦੇਖ ਕੇ ਰੋਈ ਤੇ ਪਿੱਟੀ ਨਹੀ, ਪਤੀ ਦਾ ਬੰਦ ਬੰਦ ਕਟਵਾ ਕੇ ਉਹ ਅਕਾਲ ਪੁਰਖ ਦੀ ਸ਼ੁਕਰ ਗੁਜਾਰ ਹੋਈ ਅਤੇ ਅਰਦਾਸ ਕੀਤੀ ਹੇ ਅਕਾਲ ਪੁਰਖ ! ਮੇਰੇ ਪੁੱਤਰ ਤੇ ਪਤੀ ਦੀ ਸਿੱਖੀ ਨਾਲ ਨਿੱਭ ਗਈ ਅਤੇ ਹੇ ਮੇਹਰਾਂ ਦੇ ਦਾਤੇ ਮੇਰੇ ਤੇ ਵੀ ਇਹੀ ਮੇਹਰ ਕਰੀ ਕਿ ਇਹ ਜਾਨ ਧਰਮ ਦੇ ਨਾਮ ਲਗ ਜਾਏ ਤੇ ਸਿੱਖੀ ਨਾਲ ਬਣ ਆਵੇ। ਇਤਿਹਾਸ ਗਵਾਹ ਹੈ ਕਿ ਹੱਰਮ ਦੇ ਸੁੱਖਾਂ ਤੇ ਹੋਰ ਲਾਲਚਾਂ ਨੂੰ ਠੋਕਰ ਮਾਰ ਕੇ ਸਿੱਖੀ ਧਰਮ ਲਈ ਆਪਣੀ ਜਾਨ ਕੁਰਬਾਨ ਕਰ ਗਈ। ਇਹ ਦਲੇਰ, ਬਹਾਦੁਰ ਤੇ ਅਣਖੀਲੀ ਬੀਬੀ ਸੀ ਕਾਕਾ ਅਜੈ ਸਿੰਘ ਦੀਆਂ ਤੇ ਬਾਬਾ ਬੰਦਾ ਬਹਾਦੁਰ ਦੀ ਪਹਿਲੀ ਧਰਮ ਪਤਨੀ ਬੀਬੀ ਸ਼ੁਸ਼ੀਲ ਕੌਰ।

ਬੰਦਾ ਬਹਾਦੁਰ ਦਾ ਤੁਫਾਨੀ ਜੀਵਨ ਸੰਨ 1708 ਈ: ਵਿੱਚ ਸ਼ੁਰੂ ਹੋਇਆ ਅਤੇ ਬਹੁਤ ਜਲਦ ਹੀ ਆਪ ਨੇ ਕੈਥਲ, ਸਮਾਨਾ, ਸੰਢੋਰਾ, ਮੁਖਲਿਸਪੁਰ ਅਤੇ ਸਰਹੰਦ ਨੂੰ ਜਿੱਤ ਕੇ ਮੁਗਲਾਂ ਨੂੰ ਹਰਾ ਕੇ ਰੱਖ ਦਿੱਤਾ। ਬੰਦਾ ਬਹਾਦੁਰ ਦਾ ਸਾਰਾ ਜੀਵਨ ਹੀ ਲੜਾਈਆਂ ਵਿੱਚ ਬੀਤਿਆ ਸੀ ਇਸ ਲਈ ਉਸ ਨੂੰ ਕਦੇ ਵੀ ਇਕ ਥਾਂ ਟਿਕਕੇ ਬੈਠਣ ਦਾ ਅਵਸਰ ਨਾ ਮਿਲ ਸਕਿਆਂ। ਲੋਹਗੜ ਦੀ ਲੜਾਈ ਤੋਂ ਬਾਦ 10 ਦਸੰਬਰ 1710 ਨੂੰ ਬੰਦਾ ਬਹਾਦੁਰ ਲੋਹਗੜ ਤੋ ਨਿਕਲ ਕੇ ਨਾਹਨ ਦੀਆਂ ਪਹਾੜੀਆਂ ਵਲ ਚਲੇ

Sri Satguru Jagjit Singh Ji eLibrary NamdhariElibrary@gmail.com

ਗਏ। ਨਾਹਨ ਦੀਆਂ ਪਹਾੜੀਆਂ ਵਿੱਚ ਵੀ ਬਾਬਾ ਬੰਦਾ ਬਹਾਦੁਰ ਚੁੱਪ ਕਰਕੇ ਨਾ ਬੈਠੇ ਸਗੋਂ ਉਨ੍ਹਾਂ ਪਹਾੜੀ ਰਾਜਿਆਂ ਨਾਲ ਮੁਹਿੰਮ ਸ਼ੁਰੂ ਕਰ ਦਿੱਤੀ, ਜੋ ਗੁਰੂ ਗੋਬਿੰਦ ਸਿੰਘ ਜੀ ਨਾਲ ਲੜਦੇ ਰਹੇ ਸਨ। ਜਦੋ ਬੰਦਾ ਬਹਾਦੁਰ ਦੇ ਸਾਥੀ ਸਿੰਘਾ ਨੇ ਕਹਿਲੂਰ ਨੂੰ ਘੇਰਾ ਪਾ ਲਿਆ ਤੇ ਭੀਮ ਚੰਦ ਵਰਗਿਆ ਦੀ ਹੋਸ਼ ਟਿਕਾਣੇ ਆ ਗਈ ਤੇ ਉਸ ਨੇ ਆਖਿਰ ਮਾਫੀ ਮੰਗ ਲਈ। ਇਸ ਦਾ ਅਸਰ ਬਾਕੀ ਪਹਾੜੀ ਰਾਜਿਆ ਤੇ ਵੀ ਹੋਇਆ ਉਨ੍ਹਾਂ ਵਿਚੋਂ ਬਹੁਤ ਸਾਰਿਆ ਨੇ ਨਜ਼ਰਾਨੇ ਭੇਜ ਕੇ ਸਮਝੌਤੇ ਕਰ ਲਏ ਤੇ ਬਾਬਾ ਬੰਦਾ ਬਹਾਦੁਰ ਜੀ ਨਾਲ ਮਿੱਤਰਤਾ ਕਾਇਮ ਕਰ ਲਈ।

ਇਸ ਤੋਂ ਬਾਦ ਕੁਝ ਸਮਾਂ ਬਾਬਾ ਬੰਦਾ ਬਹਾਦੁਰ ਜੀ ਪਹਾੜੀ ਇਲਾਕੇ ਵਿੱਚ ਹੀ ਰਹੇ ਅਤੇ ਇਸੀ ਵਕਤ ਚੰਬਾ ਦੇ ਮਹਾਰਾਜ ਉਦੈ ਸਿੰਘ ਨੇ ਬਾਬਾ ਜੀ ਨੂੰ ਵਿਆਹ ਦੀ ਪੇਸ਼ਕਸ਼ ਕੀਤੀ। ਬਾਬਾ ਜੀ ਨੇ ਆਪਣਾ ਇਹ ਮਾਮਲਾ ਗੁਰਸਿੱਖੀ ਦੇ ਨਿਯਮਾਂ ਅਨੁਸਾਰ ਪੰਜ ਪਿਆਰਿਆਂ ਅੱਗੇ ਪੇਸ਼ ਕੀਤਾ। ਪੰਜ ਪਿਆਰਿਆਂ ਨੇ ਮਹਾਰਾਜਾ ਚੰਬਾ ਨਾਲ ਵਿਚਾਰ ਕੀਤੀ ਅਤੇ ਪੁਛਿਆ ਕਿ ਉਹ ਕਿਧਰੇ ਕਿਸੀ ਡਰ ਦੇ ਕਾਰਨ ਤਾ ਇਵੇਂ ਨਹੀ ਕਰ ਰਿਹਾ ਜਾਂ ਇਸ ਦੇ ਪਿਛੇ ਕੋਈ ਧੋਖਾ ਤਾਂ ਨਹੀ। ਜਦੋਂ ਇਹ ਗੱਲ – ਬਾਤ ਹੋ ਰਹੀ ਸੀ ਤਾ ਇਹ ਲੜਕੀ ਬਾਹਰ ਆਈ ਅਤੇ ਕਹਿਣ ਲੱਗੀ ਕਿ ਮੈਨੂੰ ਪਤਾ ਹੈ ਗੁਰੂ ਗੋਬਿੰਦ ਸਿੰਘ ਜੀ ਨੇ ਜ਼ੁਲਮ ਦੇ ਖਿਲਾਫ਼ ਮੁਗਲਾਂ ਦੇ ਨਾਲ ਲੜਦਿਆਂ ਆਪਣੇ ਚਾਰ – ਪੁੱਤਰ, ਮਾਤਾ – ਪਿਤਾ ਅਤੇ ਬੇਅੰਤ ਸਿੰਘਾਂ ਨੂੰ ਕੁਰਬਾਨ ਕਰ ਦਿੱਤਾ ਸੀ ਅਤੇ ਇਨਾਂ ਪਹਾੜੀ ਰਾਜਿਆ ਨੇ ਲਾਲਚ ਤੇ ਈਰਖਾ ਵਿੱਚ ਆ ਕੇ ਗੁਰੂ ਜੀ ਦਾ ਸਾਥ ਨਾ ਦੇ ਕੇ ਮੁਗਲਾਂ ਦਾ ਸਾਥ ਦਿੱਤਾ ਸੀ। ਇਹ ਪਹਾੜੀ ਰਾਜੇ ਹੈ ਤਾਂ ਰਾਜਪੂਤ ਪਰ ਇਨਾਂ ਦੀ ਗੈਰਤ ਤੇ ਅਣਖ ਖਤਮ ਹੋ ਚੁੱਕੀ ਹੈ। ਇਸ ਦਾ ਪਰਾਸਚਿਤ ਕਰਨ ਲਈ ਮੈ ਬਾਬਾ ਬੰਦਾ ਬਹਾਦੁਰ ਜੀ ਨਾਲ ਵਿਆਹ ਕਰਨ ਲਈ ਤਨੋ ਮਨੋ ਤਿਆਰ ਹੋ ਚੁੱਕੀ ਹਾਂ ਅਤੇ ਫੈਸਲਾ ਕਰ

ਚੁੱਕੀ ਹਾਂ ਕਿ ਜ਼ਰੂਰਤ ਪੈਣ ਤੇ ਮੈਂ ਵੀ ਆਪਣੀ ਜਾਨ ਦੇਸ਼ ਤੋਂ ਕੁਰਬਾਨ ਕਰ ਦੇਵਾਂਗੀ। ਮੈ ਚੰਗੀ ਤਰਾਂ ਜਾਣਦੀ ਹਾਂ ਕਿ ਬਾਬਾ ਬੰਦਾ ਬਹਾਦੁਰ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਮਿਸ਼ਨ ਜਾਨੀ ਜੁਲਮ ਦੇ ਖਿਲਾਫ਼ ਲੜ ਰਹੇ ਹਨ ਤੇ ਜੇ ਮੇਰਾ ਜੀਵਨ ਇਨ੍ਹਾਂ ਦੇ ਕਿਸੀ ਕੰਮ ਆ ਜਾਵੇ ਤਾਂ ਮੈਂ ਆਪਣੇ ਧੰਨ ਭਾਗ ਸਮਝਾਂਗੀ। ਇਸ ਸੂਝਵਾਨ ਬੀਬੀ ਦੀਆਂ ਗੱਲਾਂ ਸੁਣਕੇ ਸਿੱਖਾਂ ਨੂੰ ਯਕੀਨ ਹੋ ਗਿਆ ਕਿ ਇਸ ਸ਼ਾਦੀ ਪਿਛੇ ਕੋਈ ਧੋਖਾ ਨਹੀ। ਫੈਸਲਾ ਹੋ ਗਿਆ ਕਿ ਸ਼ਾਦੀ ਗੁਰਮਤ ਅਨੁਸਾਰ ਹੋਵੇਗੀ। ਸਿੱਖ ਗੁਰੂਆਂ ਦਾ ਇਤਿਹਾਸ ਵੀ ਸਾਹਮਣੇ ਸੀ। ਬਾਲ ਗੁਰੂ ਸ੍ਰੀ ਹਰਿ ਕਿਸ਼ਨ ਸਾਹਿਬ ਨੂੰ ਛਡਕੇ ਬਾਕੀ ਸਾਰੇ ਗੁਰੂ ਵਿਵਾਹਿਤ ਸਨ ਤੇ ਗੁਰੂ ਅਰਜਨ ਦੇਵ ਜੀ ਨੇ ਪਹਿਲੀ ਪਤਨੀ ਦੇ ਸਵਰਗਵਾਸ ਪਿਛੋਂ ਦੂਸਰੀ ਸ਼ਾਦੀ ਮਾਤਾ ਗੰਗਾ ਜੀ ਨਾਲ ਕੀਤੀ ਸੀ ਤੇ ਗੁਰੂ ਹਰਿ ਗੋਬਿੰਦ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਤਿੰਨ ਵਿਆਹ ਹੋਏ ਸਨ। ਗੁਜਰਾਤ ਵਿੱਚ ਜਦੋ ਸ਼ਾਹਦੌਲਾ ਨੇ ਗੁਰੂ ਹਰਿ ਗੋਬਿੰਦ ਸਾਹਿਬ ਜੀ ਤੋ ਪੁਛਿਆ :

ਮੀਰੀ ਕੀ ਤੇ ਪੀਰੀ ਕੀ
ਔਰਤ ਕੀ ਤੇ ਵਿਆਹ ਕੀ
ਪੁਤਰ ਕੀ ਤੇ ਵੈਰਾਗ ਕੀ

ਤਾ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਫੁਰਮਾਇਆ ਸੀ :

ਪੀਰੀ ਖੁਦਾ ਦਾ ਦਾਨ
ਔਰਤ ਇਮਾਨ
ਦੌਲਤ ਗੁਜਰਾਨ
ਪੁਤਰ ਨਿਸ਼ਾਨ

ਗੁਰੂ ਨਾਨਕ ਦੇਵ ਜੀ ਦਾ ਸਿਧਾਂਤ **'ਅੰਜਨ ਮਾਹਿ ਨਿਰੰਜਨ ਰਹੀਏ ਜੋਗ ਜੁਗਤ ਇਵ ਪਾਈਐ'** ਨੂੰ ਬਾਕੀ ਗੁਰੂ ਸਾਹਿਬਾਨ ਨੇ ਅੱਗੇ ਤੋਰਿਆ ਅਤੇ ਉਨ੍ਹਾਂ ਸਿੱਧ ਕੀਤਾ ਕਿ ਹਸੰਦਿਆ, ਖੇਲੰਦਿਆ,

Sri Satguru Jagjit Singh Ji eLibrary NamdhariElibrary@gmail.com

ਖਾਂਦਿਆਂ-ਪੀਦਿਆਂ ਹੀ ਮੁਕਤੀ ਪ੍ਰਾਪਤ ਹੋ ਸਕਦੀ ਹੈ। ਗ੍ਰਿਹਸਤ ਧਰਮ ਸਭ ਤੋ ਉੱਤਮ ਹੈ ਅਤੇ ਇਸਤ੍ਰੀ ਇਮਾਨ ਕਾਇਮ ਰੱਖਣ ਲਈ ਜਰੂਰੀ ਹੈ ਅਤੇ ਔਰਤ ਕਿਸੀ ਵੀ ਤਰਾਂ ਮਰਦ ਦੇ ਰਸਤੇ ਦੀ ਰੁਕਾਵਟ ਨਹੀਂ ਸਗੋਂ ਉਹ ਹਰ ਤਰਾਂ ਮਰਦ ਦੀ ਸਹਾਇਕ ਹੋ ਕੇ ਉਸਦੇ ਬਹੁਤ ਸਾਰੇ ਕੰਮ ਸੌਖੇ ਕਰ ਦੇਂਦੀ ਹੈ ਇਤਨਾ ਹੀ ਨਹੀ ਗੁਰੂ ਅਰਜਨ ਦੇਵ ਜੀ ਨੇ ਉਸ ਨੂੰ ਸਾਰੇ ਪਰਵਾਰ ਵਿਚੋਂ ਸਰੇਸ਼ਟ, ਮੰਨਿਆ **ਸਭ ਪਰਵਾਰੇ ਮਾਹਿ ਸਰੇਸ਼ਟ ਮਤਿ ਦੇਵੀ ਦੇਵਰ ਜੇਸ਼ਠ** ਕੁਝ ਲਿਖਾਰੀਆਂ ਨੇ ਇਹ ਲਿਖ ਕੇ ਭੁਲੇਖਾ ਪਾਉਣ ਦੀ ਕੋਸ਼ਸ਼ ਕੀਤੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬੰਦਾ ਬਹਾਦੁਰ ਨੂੰ ਵਿਆਹ ਕਰਾਉਣ ਦੀ ਮਨਾਹੀ ਕੀਤੀ ਸੀ। ਉਨ੍ਹਾਂ ਨੂੰ ਕਿਹਾ ਸੀ ਕਿ ਜਤ-ਸਤ ਕਾਇਮ ਰਖਣਾ ਕਿਉਂਕਿ ਉਨ੍ਹਾਂ ਲੜਾਈਆਂ ਕਰਨੀਆ ਸਨ ਅਤੇ ਆਖੀਰ ਵਿਚ ਬੰਦਾ ਬਹਾਦੁਰ ਦੀ ਹਾਰ ਦਾ ਕਾਰਨ ਇਹ ਕਿਹਾ ਗਿਆ ਕਿ ਉਨ੍ਹਾਂ ਗੁਰੂ ਸਾਹਿਬ ਦੇ ਹੁਕਮ ਦੀ ਪਾਲਣਾ ਨਹੀ ਕੀਤੀ। ਜਰਾ ਧਿਆਨ ਨਾਲ ਸੋਚੋ ਕਿ ਗੁਰੂ ਗੋਬਿੰਦ ਸਿੰਘ ਜੀ ਜਿਨ੍ਹਾ ਦੇ ਖੁਦ ਤਿੰਨ ਮਹਿਲ ਤੇ ਚਾਰ ਪੁੱਤਰ ਸਨ ਤੇ ਉਨ੍ਹਾਂ ਆਪਣੀ ਜਿੰਦਗੀ ਦਾ ਬਹੁਤਾ ਸਮਾ ਜ਼ੁਲਮ ਦੇ ਵਿਰੁੱਧ ਲੜਾਈਆਂ ਕਰਦਿਆਂ ਹੀ ਬਿਤਾਇਆ ਉਨਾਂ ਦੀਆਂ ਲੜਾਈਆਂ ਵਿਚ ਉਨਾਂ ਦੇ ਮਹਿਲ ਕਿਸੀ ਤਰਾਂ ਦੀ ਰੁਕਾਵਟ ਨਹੀ ਸਨ ਤੇ ਉਹ ਬੰਦਾ ਬਹਾਦੁਰ ਨੂੰ ਇਸ ਤਰਾਂ ਦੀ ਹੁਕਮ ਕਿਵੇਂ ਦੇ ਸਕਦੇ ਸਨ। ਸਿੱਖੀ ਸਿਧਾਂਤ ਤਾਂ ਮੂਲੋਂ ਇਸਦੇ ਉਲਟ ਹੈ ਕਿ ਵਿਆਹ ਨਾ ਕਰਾਿੲਆ ਜਾਵੇ ਬੰਦਾ ਤਾਂ ਪਹਿਲਾਂ ਹੀ ਵੈਰਾਗੀ ਸੀ ਅਗਰ ਗੁਰੂ ਸਾਹਿਬ ਨੇ ਉਸ ਨੂੰ ਵਿਆਹ ਨਾ ਕਰਾਉਣ ਦਾ ਹੁਕਮ ਦੇਣਾ ਹੁੰਦਾ ਤਾਂ ਉਹ ਉਸ ਨੂੰ ਅੰਮ੍ਰਿਤ ਪਾਨ ਕਰਾਕੇ ਸਿੱਖੀ ਵਿੱਚ ਹੀ ਨਾ ਲਿਆਉਂਦੇ। ਅਖੀਰ ਗੁਰਮਤ ਅਨੁਸਾਰ ਇਹ ਸ਼ਾਦੀ ਸੰਪੂਰਣ ਹੋਈ ਤੇ ਚੰਬਾ ਵਾਲੀ ਇਸ ਬੀਬੀ ਦਾ ਨਾਮ ਵਿਆਹ ਸਮੇਂ ਬੀਬੀ ਸ਼ੁਸ਼ੀਲ ਕੌਰ ਰਖਿਆ ਗਿਆ। ਕੁਝ ਇਤਿਹਾਸਕਾਰਾਂ ਨੇ ਇਸ ਬੀਬੀ ਦਾ

Sri Satguru Jagjit Singh Ji eLibrary NamdhariElibrary@gmail.com

ਨਾਮ ਪ੍ਰਮਜੀਤ ਕੌਰ ਲਿਖਿਆ ਹੈ। ਡਾ ਹਰਬੰਸ ਸਿੰਘ ਚਾਵਲਾ ਨੇ ਇਸ ਬੀਬੀ ਦਾ ਨਾਮ ਸ਼ੀਲ ਕੋਰ ਤੇ ਕੁਝ ਨੇ ਅਨੂਪ ਕੌਰ ਲਿਖਿਆ ਹੈ। ਡਾ: ਗੰਡਾ ਸਿੰਘ ਨੇ ਇਸ ਬੀਬੀ ਨੂੰ ਚੰਬਾ ਦੇ ਰਾਜਾ ਉਦੈ ਸਿੰਘ ਦੇ ਖਾਨਦਾਨ ਵਿਚੋ ਦੱਸਿਆ ਹੈ ਪ੍ਰੰਤੂ ਨਾਮ ਦਾ ਜ਼ਿਕਰ ਨਹੀ ਕੀਤਾ ਮਾਤਾ ਜੋਗਿੰਦਰ ਕੋਰ, ਡੇਰਾ ਬਾਬਾ ਬੰਦਾ ਬਹਾਦੁਰ ਨੇ ਇਸ ਬੀਬੀ ਨੂੰ ਰਾਜਾ ਉਦੈ ਸਿੰਘ ਦੀ ਭਤੀਜੀ ਦੱਸਿਆ ਹੈ ਅਤੇ ਇਨ੍ਹਾ ਵੀ ਬੀਬੀ ਜੀ ਦੇ ਨਾਮ ਵਾਰੇ ਕੋਈ ਜ਼ਿਕਰ ਨਹੀ ਕੀਤਾ। ਗਿਆਨੀ ਜਸਵੰਤ ਸਿੰਘ ਬੰਦਈ ਰਤਨ ਨੇ ਆਪਣੀ ਪੁਸਤਕ 'ਅਮਰ ਸ਼ਹੀਦ ਬਾਬਾ ਬੰਦਾ ਸਿੰਘ ਬਹਾਦੁਰ' ਵਿਚ ਇਸ ਬੀਬੀ ਦਾ ਨਾਮ ਸੁਸ਼ੀਲ ਕੌਰ ਹੀ ਲਿਖਿਆ ਹੈ । ਇਹ ਵਿਵਾਹ 1710 ਦੇ ਅਖੀਰ ਜਾ 1711 ਦੇ ਸ਼ੁਰੂ ਵਿਚ ਹੋਇਆ ਜਾਪਦਾ ਹੈ।

ਹੁਣ ਤੱਕ ਕਾਫੀ ਰਾਜਿਆਂ ਨਾਲ ਸਮਝੌਤੇ ਹੋ ਗਏ ਸਨ। ਅਹਿਦਨਾਮੇ ਲਿਖੇ ਗਏ ਤੇ ਸਾਰੇ ਇੰਤਜ਼ਾਮ ਕਰਕੇ ਬਾਬਾ ਬੰਦਾ ਬਹਾਦੁਰ ਜੀ ਬੀਬੀ ਸ਼ੁਸ਼ੀਲ ਕੌਰ ਨੂੰ ਨਾਲ ਲੈਕੇ ਜੰਮੂ ਦੇ ਇਲਾਕੇ, ਰਿਆਸੀ ਨੇੜੇ, ਦਰਿਆ ਚਨਾਬ ਦੇ ਕਿਨਾਰੇ ਚਲੇ ਗਏ। ਇਕਾਂਤ ਜਗਾ ਦੇਖਕੇ ਉਥੇ ਡੇਰੇ ਲਾ ਲਏ ਗਏ। ਕੁਝ ਸਿੰਘ ਵੀ ਆਪ ਦੇ ਨਾਲ ਸਨ। ਬਾਬਾ ਜੀ ਨੇ ਇਕ ਬੇਰੀ ਦੇ ਥੱਲੇ ਬੈਠਕੇ ਅਤਿਅੰਤ ਤਪ ਆਰੰਭ ਕਰ ਦਿਤਾ ਅਤੇ ਸਵੇਰੇ ਸ਼ਾਮ ਕੀਰਤਨ ਹੋਣ ਲੱਗਾ। ਬੀਬੀ ਸ਼ੁਸ਼ੀਲ ਕੌਰ ਹਰ ਸਮੇ ਪਤੀ ਦੀ ਸੇਵਾ ਵਿੱਚ ਤੱਤਪਰ ਰਹਿੰਦੇ। ਹੁਕਮ ਮੰਨਣ ਤੇ ਸੇਵਾ ਕਰਨ ਵਿੱਚ ਜ਼ਰਾ ਵੀ ਅਵੇਸਲੇ ਨਾ ਹੁੰਦੇ। ਉਹ ਇਹ ਜਾਣਦੇ ਸਨ ਕਿ ਪਤਾ ਨਹੀ ਕਿਸ ਵੱਕਤ ਉਨ੍ਹਾਂ ਦੇ ਬਹਾਦੁਰ ਪਤੀ ਨੂੰ ਜ਼ਾਲਮਾ ਵਿਰੁਧ ਲੜਾਈ ਲਈ ਜਾਣਾ ਪੈ ਸਕਦਾ ਹੈ। ਪਤੀ ਦੀ ਸੇਵਾ ਦੇ ਨਾਲ ਨਾਲ ਲੰਗਰ ਦੀ ਸੇਵਾ ਤੇ ਡੇਰਾ ਸਾਹਿਬ ਦੀ ਸਫਾਈ ਤੇ ਹੋਰ ਸੇਵਾ ਵਿੱਚ ਵੀ ਉਹ ਢਿੱਲ ਨਾ ਕਰਦੀ। ਡੇਰਾ ਸਾਹਿਬ ਬਾਬਾ ਜੀ ਨੇ 50 ਫੁਟ ਉਚੇ ਲਕੜੀ ਦੇ ਇਕ ਵੱਲੇ ਤੇ ਕੇਸਰੀ ਨਿਸ਼ਾਨ ਸਾਹਿਬ ਗੱਡ ਦਿੱਤਾ ਜੋ ਅੱਜ ਤੱਕ

Sri Satguru Jagjit Singh Ji eLibrary NamdhariElibrary@gmail.com

ਮੌਜੂਦ ਹੈ ਤੇ ਉਸ ਨੂੰ ਦੀਮਕ ਵਗੈਰਾ ਵੀ ਨਹੀ ਲੱਗੀ। ਡੇਰਾ ਸਾਹਿਬ ਵਿੱਚ ਇਕ ਹੋਰ ਥੜਾ ਸਾਹਿਬ ਹੈ ਜਿਥੇ ਬੈਠ ਕੇ ਬਾਬਾ ਜੀ ਸਿੰਘਾਂ ਨੂੰ ਫੌਜੀ ਸਿਖਲਾਈ ਦੇਂਦੇ ਸਨ ਕਿਉਂਕਿ ਉਹ ਸਿੰਘਾਂ ਨੂੰ ਧਰਮ ਯੁਧ ਲਈ ਤਿਆਰ ਬਰ ਤਿਆਰ ਰੱਖਣਾਂ ਚਾਹੁੰਦੇ ਸਨ। ਬੀਬੀ ਸ਼ੁਸ਼ੀਲ ਕੌਰ ਇਹ ਸਭ ਕੁਝ ਵੇਖਦੇ ਅਤੇ ਮਨ ਹੀ ਮਨ ਆਖਦੇ ਕਿ ਮੈਨੂੰ ਵੀ ਮੌਕਾ ਮਿਲੇ ਤਾ ਧਰਮ ਯੁਧ ਵਿਚ ਜਾਵਾਂ ਤੇ ਦੇਖਾਂ ਕਿ ਕਿਵੇਂ ਇਹ ਸਿੰਘ ਤੇ ਉਸ ਦੇ ਪਤੀ ਜ਼ਾਲਮਾ ਨੂੰ ਸੋਧਦੇ ਹਨ ਅਤੇ ਮਨ ਵਲਵਲੇ ਖਾਵੇ ਕਿ ਮੌਕਾ ਮਿਲੇ ਤਾਂ ਮੈ ਵੀ ਸਿੱਖੀ ਲਈ ਕੁਰਬਾਨ ਹੋਵਾਂ ਤੇ ਇਹ ਤਨ ਉਸ ਸਤਿਗੁਰੂ ਦੇ ਲੇਖੇ ਲਾ ਦੇਵਾਂ ਜਿਸਨੇ ਮਜ਼ਲੂਮਾ ਦੀ ਰੱਖਿਆ ਲਈ ਆਪਣਾ ਸਰਬੰਸ ਵਾਰ ਦਿੱਤਾ ਸੀ ।

ਇਸ ਡੇਰਾ ਸਾਹਿਬ ਵਿੱਚ ਤਕਰੀਬਨ ਢਾਈ ਸਾਲ ਬਾਬਾ ਬਾਹਦੁਰ ਜੀ ਨੇ ਰਿਹਾਇਸ਼ ਰੱਖੀ। ਉਹ ਇਸ ਤਰਾਂ ਕਿ ਜਦੋਂ ਕੁਝ ਇਲਾਕੇ ਫਤਹਿ ਹੋ ਜਾਂਦੇ ਤਾਂ ਆਪ ਕੁਝ ਚਿਰ ਲਈ ਇਥੇ ਆ ਜਾਂਦੇ, ਕੁਝ ਜੰਗਾਂ ਯੁੱਧਾਂ ਦੀ ਥਕਾਵਟ ਵੀ ਦੂਰ ਕਰ ਲੈਂਦੇ ਅਤੇ ਕੁਝ ਤਪੱਸਿਆ ਵੀ। ਬੀਬੀ ਸ਼ੁਸ਼ੀਲ ਕੌਰ ਕਦੀ ਆਪ ਦੇ ਨਾਲ ਵੀ ਚਲੇ ਜਾਂਦੇ ਪਰ ਬਹੁਤਾ ਕਰਕੇ ਡੇਰਾ ਸਾਹਿਬ ਹੀ ਰਹਿੰਦੇ ਖਾਸ ਕਰਕੇ ਜਦੋਂ ਉਹ ਅਜੈ ਸਿੰਘ ਦੇ ਮਾਤਾ ਜੀ ਬਣਨ ਵਾਲੇ ਸਨ। ਬਾਬਾ ਜੀ ਨੂੰ ਇਥੇ ਰਹਿੰਦਿਆਂ ਜਦੋਂ ਕਦੇ ਪੰਜਾਬ ਦੀ ਕਿਸੇ ਬਗਾਵਤ ਦਾ ਪਤਾ ਲੱਗਦਾ ਤਾਂ ਆਪ ਫੌਰਨ ਉਥੇ ਪਹੁੰਚ ਜਾਂਦੇ ਜਿਤੇ ਹੋਏ ਇਲਾਕੇ ਸਿੰਘਾ ਦੇ ਹਵਾਲੇ ਕਰਕੇ ਆਪ ਡੇਰਾ ਸਾਹਿਬ ਆ ਜਾਂਦੇ। ਆਪ ਨੂੰ ਕੋਈ ਲਾਲਚ ਤਾਂ ਸੀ ਨਹੀਂ ਤੇ ਨਾ ਹੀ ਆਪ ਨੇ ਸਿਰ ਤੇ ਤਾਜ ਰੱਖਿਆ ਤੇ ਨਾ ਹੀ ਬਾਬਾ ਜੀ ਖੁਦ ਰਾਜਾ ਬਨਣਾ ਚਹੁੰਦੇ ਸਨ। ਆਪ ਹਰ ਪਰਗਣੇ ਦੇ ਸਰਦਾਰ ਨੂੰ ਹਦਾਇਤ ਕਰਦੇ ਸਨ ਕਿ ਇਹ ਰਾਜ ਪੰਚਾਇਤੀ ਹੈ ਕਿਸੀ ਦਾ ਜਾਤੀ ਨਹੀ ਇਹ ਰਾਜ ਦੀ ਮਾਲਕ ਸਾਰੀ ਕੌਮ ਹੈ। ਜਸਵੰਤ ਸਿੰਘ ਬੰਦਈ ਰਤਨ ਨੇ ਲਿਖਿਆ ਹੈ ਕਿ ਇਥੇ

Sri Satguru Jagjit Singh Ji eLibrary NamdhariElibrary@gmail.com

ਡੇਰਾ ਸਾਹਿਬ ਹੀ 12 ਮਈ ਸੰਨ 1712 ਈ ਦਿਨ ਦੇ 10 ਵਜੇ ਸ਼ੁਕਰਵਾਰ ਨੂੰ ਸ਼ੁਸ਼ੀਲ ਕੋਰ ਦੇ ਉਦਰ ਤੋਂ ਬੰਦਾ ਜੀ ਦੇ ਵੱਡੇ ਬੇਟੇ ਅਜੈ ਸਿੰਘ ਨੇ ਜਨਮ ਲਿਆ। ਪ੍ਰੰਤੂ ਡਾ: ਗੰਡਾ ਸਿੰਘ ਜੀ ਨੇ ਅਜੈ ਸਿੰਘ ਦਾ ਜਨਮ ਦਸੰਬਰ ਮਹੀਨੇ ਦੇ ਅਖੀਰ ਵਿਚ 1711 ਨੂੰ ਹੋਇਆ ਦੱਸਿਆ ਹੈ। ਡਾ ਹਰਬੰਸ ਸਿੰਘ ਚਾਵਲਾ ਨੇ ਵੀ ਆਪਣੇ ਲੇਖ ਬਾਬਾ ਬੰਦਾ ਬਹਾਦਰ ਦੇ ਅੰਤਲੇ ਸਾਲ' ਵਿਚ ਵੀ ਅਜੈ ਸਿੰਘ ਦਾ ਜਨਮ ਦਸੰਬਰ 1711 ਵਿੱਚ ਹੀ ਲਿਖਿਆ ਹੈ ਉਨ੍ਹਾਂ ਆਪਣਾ ਸਰੋਤ ਨਹੀ ਦੱਸਿਆ ਪਰ ਜਾਪਦਾ ਹੈ ਕਿ ਡਾ: ਗੰਡਾ ਸਿੰਘ ਹੀ ਉਨਾਂ ਦਾ ਮੁਖ ਸਰੋਤ ਹੈ। ਬਾਬਾ ਜੀ ਨੂੰ ਇਕ ਜਗ੍ਹਾ ਟਿਕ ਕੇ ਬੈਠਣ ਦਾ ਮੌਕਾ ਘੱਟ ਹੀ ਮਿਲਿਆ ਇਸ ਕਰਕੇ ਅਜੈ ਸਿੰਘ ਦੇ ਮੁਢਲੇ ਵਰ੍ਹੇ ਇਨਾਂ ਜੰਗਾਂ ਤੇ ਯੁੱਧਾਂ ਦੇ ਮਾਹੌਲ ਵਿੱਚ ਹੀ ਬੀਤੇ। ਕੁਰਬਾਨੀ ਦਾ ਬੀਜ ਤਾਂ ਅਜੈ ਸਿੰਘ ਦੇ ਦਿਮਾਗ ਵਿੱਚ ਉਦੋਂ ਹੀ ਪੈ ਗਿਆ ਸੀ ਜਦੋ ਉਹ ਮਾਂ ਦੇ ਪੇਟ ਵਿੱਚ ਸੀ। ਕਿਵੇਂ ਬਾਬਾ ਜੀ ਪਾਪੀਆ ਤੇ ਜਾਲਮਾਂ ਨੂੰ ਸੋਧਕੇ, ਕਿਵੇਂ ਗਰੀਬਾ ਤੇ ਲੋੜ ਵੰਦਾ ਦੀ ਸਹਾਇਤਾਂ ਕਰਕੇ, ਕਿਵੇਂ ਗਰੀਬ ਕਿਸਾਨਾ ਨੂੰ ਜ਼ਿੰਮੀਦਾਰ ਦੇ ਪੰਜੇ ਚੋ ਛਡਾਇਆ ਇਹ ਕਹਾਣੀਆ ਸਿੱਖ ਹਰ ਰੋਜ਼ ਸ਼ੁਸ਼ੀਲ ਕੌਰ ਨੂੰ ਸੁਣਾਉਂਦੇ ਸਨ। ਬੀਬੀ ਸ਼ੁਸ਼ੀਲ ਕੌਰ ਪਤੀ ਦੀ ਬਹਾਦੁਰੀ ਤੇ ਦਿਆਨਤਦਾਰੀ ਦੀਆਂ ਗੱਲਾ ਸੁਣ ਕੇ ਫੂਲੇ ਨਾ ਸਮਾਉਂਦੇ ਤੇ ਬੜੀ ਬੇਤਾਬੀ ਨਾਲ ਬਹਾਦੁਰ ਪਤੀ ਦੇ ਆਉਣ ਦੀ ਇੰਤਜ਼ਾਰ ਕਰਦੇ। ਜਦੋਂ ਕਦੀ ਬੰਦਾ ਬਹਾਦੁਰ ਜੀ ਡੇਰਾ ਸਾਹਿਬ ਆਉਂਦੇ ਤੇ ਪੁੱਤਰ ਦੇ ਸਿਰ ਤੇ ਹੱਥ ਫੇਰਦੇ ਤੇ ਅਸੀਸ ਦੇਂਦੇ ਕਿ ਪੁਤਰ ਜਲਦੀ ਵੱਡੇ ਹੋ ਜਾਉ ਤੇ ਜ਼ੁਲਮ ਦਾ ਡੱਟ ਕੇ ਮੁਕਾਬਲਾ ਕਰੋ ਅਤੇ ਜ਼ਰੂਰਤ ਪਵੇ ਤਾਂ ਕੁਰਬਾਨੀ ਵੀ ਦੇ ਦਿਉ, ਕੁਰਬਾਨੀ ਵੀ ਐਸੀ ਦੇਣੀ ਕਿ ਮਜ਼ਲੂਮਾ ਵਿੱਚ ਆਪਣੇ ਧਰਮ ਦੀ ਸੁਰੱਖਿਆ ਦਾ ਅਹਿਸਾਸ ਪੈਦਾ ਹੋ ਜਾਵੇ ਅਤੇ ਹਕੂਮਤ ਦਾ ਤਖਤਾ ਕੰਬ ਉਠੇ। ਇਸ ਤਰ੍ਹਾਂ ਅਜੈ ਸਿੰਘ ਨੂੰ ਮਾਂ ਅਤੇ ਪਿਓ ਤੋਂ ਕੁਰਬਾਨੀ ਦੀ ਗੁੜਤੀ ਮਿਲੀ ਸੀ। ਜਦੋਂ

Sri Satguru Jagjit Singh Ji eLibrary NamdhariElibrary@gmail.com

ਇਹ ਬਾਲਕ ਚਾਰ ਸਾਲ ਦਾ ਹੋਇਆਂ ਤਾ ਉਸ ਨੇ ਦਿਖਾ ਦਿੱਤਾ ਕਿ ਉਹ ਆਪਣੇ ਮਾਤਾ ਪਿਤਾ ਤੋਂ ਵੀ ਪਹਿਲ੍ਹਾ ਜ਼ਾਲਮ ਦੇ ਜ਼ੁਲਮਾਂ ਨੂੰ ਠੰਡ ਪਾਉਣ ਲਈ ਕੁਰਬਾਨ ਹੋ ਸਕਦਾ ਹੈ ਅਤੇ ਆਪਣੇ ਮਾਂ ਬਾਪ ਨੂੰ ਸੁਰਖਰੂ ਕਰ ਗਿਆ ਅਤੇ ਉਨ੍ਹਾ ਆਪਣੇ ਜੀਵਨ ਕਾਲ ਵਿੱਚ ਹੀ ਦੇਖ ਲਿਆ ਕਿ ਉਨ੍ਹਾ ਦਾ ਬੱਚਾ ਉਨ੍ਹਾ ਤੋਂ ਵੀ ਪਹਿਲਾ ਧਰਮ ਲਈ ਕੁਰਬਾਨ ਹੋ ਗਿਆ ਅਤੇ ਮਾਂ ਦਾ ਇਹ ਡਰ ਕਿਧਰੇ ਬੱਚਾ ਉਨ੍ਹਾ ਤੋਂ ਬਾਅਦ ਡੋਲ ਨਾ ਜਾਵੇ, ਦੂਰ ਕਰ ਗਿਆ। ਡੇਰਾ ਸਾਹਿਬ ਵਿੱਚ ਹੀ ਬੰਦਾ ਬਹਾਦੁਰ ਦਾ ਦੂਸਰਾ ਵਿਆਹ ਦੇਵ ਰਾਜ ਖੱਤਰੀ ਵਜ਼ੀਰਾ ਬਾਦ ਦਾ ਰਹਿਣ ਵਾਲਾ ਸੀ ਦੀ ਬੇਟੀ ਨਾਲ ਗੁਰ ਮਰਯਾਦਾ ਅਨੁਸਾਰ 1713 ਈ: ਵਿੱਚ ਸੰਪੂਰਣ ਹੋਇਆ। ਇਸ ਬੀਬੀ ਦਾ ਨਾਮ ਵਿਆਹ ਦੇ ਸਮੇਂ ਬੀਬੀ ਸਾਹਿਬ ਕੌਰ ਰਖਿਆ ਗਿਆ ਸਾਰੇ ਇਤਿਹਾਸਕਾਰਾਂ ਅਤੇ ਲਿਖਾਰੀਆਂ ਨੇ ਇਸ ਬੀਬੀ ਦਾ ਨਾਮ ਸਾਹਿਬ ਕੌਰ ਹੀ ਲਿਖਿਆ ਹੈ। ਬੀਬੀ ਸ਼ੁਸ਼ੀਲ ਕੌਰ ਨੇ ਬੀਬੀ ਸਾਹਿਬ ਕੌਰ ਦਾ ਸਵਾਗਤ ਕੀਤਾ ਤੇ ਦੋਵੇਂ ਭੈਣਾਂ ਡੇਰਾ ਸਾਹਿਬ ਵਿੱਚ ਮਿਲਕੇ ਰਹਿਣ ਲਗੀਆਂ ਅਤੇ ਡੇਰਾ ਸਾਹਿਬ ਦੀਆਂ ਸਭ ਜ਼ੁੰਮੇਵਾਰੀਆਂ ਮਿਲ ਕੇ ਨਿਭਉਂਦੀਆਂ। ਬੀਬੀ ਸ਼ੁਸ਼ੀਲ ਕੌਰ ਵੱਡੇ ਸਨ ਅਤੇ ਉਨ੍ਹਾਂ ਦਾ ਵਿਆਹ ਹੋਇਆ ਵੀ ਦੋ ਕੁ ਸਾਲ ਹੋ ਗਏ ਸਨ ਅਤੇ ਕਾਕਾ ਅਜੈ ਸਿੰਘ ਵੀ ਸਾਲ ਕੁ ਦੇ ਹੋ ਗਏ ਸਨ। ਬੀਬੀ ਸ਼ੁਸ਼ੀਲ ਕੌਰ ਨੇ ਡੇਰਾ ਸਾਹਿਬ ਦੀ ਮਰਯਾਦਾ ਬਾਰੇ ਸਾਹਿਬ ਕੌਰ ਨੂੰ ਸਭ ਕੁਝ ਸਮਝਾ ਦਿੱਤਾ ਅਤੇ ਦੋਵੇਂ ਭੈਣਾ ਪਿਆਰ ਮੁਹਬਤ ਨਾਲ ਡੇਰਾ ਸਾਹਿਬ ਵਿਚ ਰਹਿੰਦੀਆਂ। ਜਦੋ ਬਾਬਾ ਬੰਦਾ ਬਹਾਦੁਰ ਜੀ ਯੁੱਧ ਲਈ ਜਾਂਦੇ ਤਾ ਦੋਵੇ ਭੈਣਾ ਮਿਲਕੇ ਬਾਬਾ ਜੀ ਦੇ ਆਉਣ ਦਾ ਇੰਤਜ਼ਾਰ ਕਰਦੀਆਂ ਤੇ ਅਰਦਾਸ ਕਰਦੀਆਂ ਹੇ ਅਕਾਲ ਪੁਰਖ ਉਨਾਂ ਦਾ ਪਤੀ ਜ਼ੁਲਮ ਦੇ ਖਿਲਾਫ਼ ਜ਼ਾਲਮਾ ਨਾਲ ਲੜ ਰਿਹਾ ਹੈ ਹੇ ਅਕਾਲ ਪੁਰਖ ਉਸ ਨੂੰ ਸਫਲਤਾ ਬਖ਼ਸ਼ੀ। ਜਦੋਂ ਬਾਬਾ ਜੀ ਜ਼ਾਲਮਾਂ ਨੂੰ ਸੋਧਕੇ ਜਾਂ ਹਰਾ ਕੇ ਆਉਂਦੇ ਤਾਂ ਦੋਵੇਂ ਭੈਣਾਂ ਅਕਾਲ-ਪੁਰਖ

ਦਾ ਸ਼ੁਕਰ ਕਰਦੀਆ ਅਤੇ ਸ਼ੁਕਰਾਨੇ ਦੀ ਅਰਦਾਸ ਨਾਲ ਅਕਾਲ-ਪੁਰਖ ਤੋ ਹਿੰਮਤ ਅਤੇ ਬਲ ਮੰਗਦੀਆਂ ਕਿ ਹੇ ਅਕਾਲ ਪੁਰਖ ਜਰੂਰਤ ਦੇ ਸਮੇਂ ਉਹ ਵੀ ਕੁਰਬਾਨੀ ਦੇਣ ਤੋਂ ਪਿਛੇ ਨਾ ਰਹਿਣ ਸਗੋ ਇਸ ਨੇਕ ਕੰਮ ਵਿੱਚ ਉਹ ਵੀ ਆਪ ਵੀ ਕੁਰਬਾਨੀ ਦੇ ਕੇ ਆਪਣੇ ਸ਼ਰੀਰ ਨੂੰ ਸਫਲਾ ਕਰ ਸਕਣ।

ਮੁਗਲਾਂ ਨਾਲ ਬੰਦਾ ਬਹਾਦੁਰ ਦੀ ਆਖਿਰੀ ਲੜਾਈ ਗੁਰਦਾਸ ਨੰਗਲ ਦੇ ਸਥਾਨ ਤੇ ਲੜੀ ਗਈ। ਜਦੋ ਪੰਜਾਬ ਦੇ ਗਦਰ ਦੀ ਖਬਰ ਸੁਣ ਕੇ ਬਾਬਾ ਜੀ ਪੰਜਾਬ ਵੱਲ ਟੁਰਨ ਲੱਗੇ ਤਾਂ ਦੋਵੇਂ ਧਰਮ ਪਤਨੀਆਂ ਨੇ ਵੀ ਨਾਲ ਜਾਣ ਦੀ ਇੱਛਾ ਪ੍ਰਗਟ ਕੀਤੀ। ਬਾਬਾ ਜੀ ਨੇ ਦੋਵੇਂ ਭੈਣਾ ਨੂੰ ਸਮਝਾਇਆ ਕਿ ਉਹ ਡੇਰਾ ਸਾਹਿਬ ਹੀ ਰਹਿਣ ਕਿਉਂਕਿ ਲੜਾਈਆਂ ਦੇ ਬਿਖੜੇ ਕੰਮ ਹੁੰਦੇ ਹਨ ਅਤੇ ਉਨ੍ਹਾਂ ਦਾ ਨਾਲ ਜਾਣਾ ਠੀਕ ਨਹੀ। ਪਰ ਬੀਬੀ ਸ਼ੁਸ਼ੀਲ ਕੌਰ ਨੇ ਕਿਹਾ ਕਿ ਮੈ ਰਾਜਪੂਤਾਂ ਦੀ ਬੇਟੀ ਹਾਂ ਅਤੇ ਹਰ ਦੁਖ ਤੇ ਸੁਖ ਵਿਚ ਆਪਣੇ ਪਤੀ ਦੇ ਨਾਲ ਹੀ ਰਹਾਂਗੀ। ਮੇਰਾ ਧਰਮ ਹੈ ਕਿ ਮੈਂ ਪਤੀ ਦੀ ਸੇਵਾ ਵਿੱਚ ਹੀ ਆਪਣਾ ਜੀਵਨ ਬਤੀਤ ਕਰਾਂ। ਇਸੇ ਤਰਾਂ ਦੀ ਹੀ ਬੇਨਤੀ ਬੀਬੀ ਸਾਹਿਬ ਕੌਰ ਨੇ ਵੀ ਕੀਤੀ ਪਰ ਕਿਉਂਕਿ ਉਨ੍ਹਾਂ ਦੇ ਉਦਰ ਵਿੱਚ ਬਾਲਕ ਸੀ ਇਸ ਲਈ ਕੁਝ ਸਿੰਘ ਤੇ ਬੀਬੀ ਸਾਹਿਬ ਕੌਰ ਨੂੰ ਡੇਰੇ ਸਾਹਿਬ ਹੀ ਰਹਿਣ ਦਿੱਤਾ ਗਿਆ। ਪਰ ਬੀਬੀ ਸ਼ੁਸ਼ੀਲ ਕੌਰ ਅਤੇ ਕਾਕਾ ਅਜੈ ਸਿੰਘ ਆਪ ਦੇ ਨਾਲ ਹੀ ਗੁਰਦਾਸ ਨੰਗਲ ਨੂੰ ਗਏ।

ਬੰਦਾ ਬਹਾਦੁਰ ਨੇ ਨਾਹਨ ਤੋਂ ਹੀ ਸਾਰੇ ਸਿੰਘਾ ਨੂੰ ਹੁਕਮ ਨਾਮੇ ਭੇਜੇ ਸਨ ਕਿ ਉਹ ਆਪਣੇ ਆਪ ਨੂੰ ਸੰਗਠਤ ਕਰਨ ਅਤੇ ਮੁਗਲਾਂ ਦੇ ਵਿਰੁੱਧ ਧਰਮ ਯੁੱਧ ਜਾਰੀ ਰੱਖਣ। ਸੋ ਬਾਦਸ਼ਾਹ ਬਹਾਦੁਰ ਸ਼ਾਹ ਬੰਦੇ ਦੀ ਬਗਾਵਤ ਦਬਾਉਣ ਵਿੱਚ ਸਫਲ ਨਾ ਹੋ ਸਕਿਆ। ਬਹਾਦੁਰ ਸ਼ਾਹ ਤੋਂ ਪਿਛੋਂ ਜਹਾਨਦਾਰ ਸ਼ਾਹ ਤੱਖਤ ਤੇ ਬੈਠਾ ਪ੍ਰੰਤੂ ਕੁਝ ਚਿਰ ਪਿਛੋ ਹੀ

ਫ਼ਰੁਖ਼ਸ਼ੀਅਰ ਉਸ ਨੂੰ ਬੇਦਖਲ ਕਰਕੇ ਆਪ ਬਾਦਸ਼ਾਹ ਬਣ ਗਿਆ। ਉਸ ਨੇ ਸਿੱਖਾਂ ਦਾ ਖੁਰਾ ਖ਼ੋਜ਼ ਮਿਟਾਣ ਦਾ ਦ੍ਰਿੜ ਇਰਾਦ੍ਹਾ ਕਰਕੇ ਪੰਜਾਬ ਦੀ ਕਮਾਨ ਆਪਣੇ ਸਭ ਤੋਂ ਲਾਇਕ ਜਰਨੈਲ ਅਬਦੁਲ ਸਮੁੱਦ ਖਾ 'ਦਲੇ ਰ ਜੰਗ' ਦੇ ਹੱਥ ਦਿੱਤੀ ਅਤੇ ਉਸ ਨੂੰ ਹੁਕਮ ਦਿੱਤਾ ਕਿ ਬੰਦੇ ਤੇ ਉਸ ਦੀ ਫ਼ੌਜ਼ ਦੇ ਵਿਰੁੱਧ ਬੜੀ ਭਿਆਨਕ ਜੰਗ ਛੇੜੀ ਜਾਏ।

1715 ਈਃ ਦੇ ਸ਼ੁਰੂ ਵਿਚ ਬੜੀ ਭਾਰੀ ਤਿਆਰੀ ਕਰਕੇ ਅਬਦੁੱਲ ਸਮੁੱਦ ਖਾਂ ਨੇ ਬੰਦੇ ਬਹਾਦੁਰ ਉਤੇ ਚੜ੍ਹਾਈ ਕਰ ਦਿੱਤੀ। ਗੁਰਦਾਸ ਪੁਰ ਤੋਂ ਚਾਰ ਮੀਲ ਦੀ ਵਿਥ ਤੇ ਇਕ ਛੋਟੇ ਜਹੇ ਪਿੰਡ ਗੁਰਦਾਸ ਨੰਗਲ ਵਿੱਚ ਬੜੀ ਭਾਰੀ ਤੇ ਦੋ ਟੂਕ ਲੜਾਈ ਹੋਈ। ਸਿੱਖਾਂ ਪਾਸ ਕੋਈ ਕਿਲਾ ਵੀ ਨਹੀ ਸੀ ਪਰ ਉਨ੍ਹਾਂ ਨੇ ਭਾਈ ਦੁਨੀ ਚੰਦ ਦੀ ਹਵੇਲੀ ਨੂੰ ਹੀ ਇਕ ਛੋਟੀ ਜਹੀ ਗੜ੍ਹੀ ਵਿੱਚ ਬਦਲ ਲਿਆ ਤੇ ਉਹਦੇ ਵਿੱਚ ਹੀ ਕਈ ਮਹੀਨੇ ਮੁਗਲਾਂ ਦਾ ਟਾਕਰਾ ਕਰਦੇ ਰਹੇ, ਇਥੋਂ ਤਕ ਕਿ ਉਨ੍ਹਾਂ ਪਾਸ ਅਨਾਜ ਦਾ ਇਕ ਦਾਣਾ ਤਕ ਨਾ ਰਹਿ ਗਿਆ ਪਰ ਫਿਰ ਵੀ ਬੀਬੀ ਸ਼ੁਸ਼ੀਲ ਕੌਰ ਤੇ ਕਾਕਾ ਅਜੈ ਸਿੰਘ ਬਾਕੀ ਸਿਖਾਂ ਦੀ ਤਰ੍ਹਾਂ ਸਬਰ ਤੇ ਸੰਤੋਖ ਕਰਕੇ ਜੋ ਖਾਣ ਨੂੰ ਮਿਲਦਾ ਉਸ ਵਿਚ ਹੀ ਅਕਾਲ ਪੁਰਖ ਦੇ ਸ਼ੁਕਰ ਗੁਜਾਰ ਹੁੰਦੇ।

ਗੜ੍ਹੀ ਦਾ ਘੇਰਾ ਪਿਆਂ ਅੱਠ ਮਹੀਨੇ ਹੋ ਗਏ ਸਨ। ਬਾਹਰੋਂ ਵੈਰੀ ਕੁਝ ਵੀ ਅੰਦਰ ਨਹੀ ਸਨ ਜਾਣ ਦੇਂਦੇ। ਕਿਲਾ ਬੰਦ ਹੋਣ ਲਗਿਆਂ ਕਾਹਲੀ ਕਾਂਹਲੀ ਵਿੱਚ ਬਹੁਤਾ ਦਾਣਾ-ਪੱਠਾ ਇਕੱਠਾ ਨਹੀ ਸੀ ਕੀਤਾ ਜਾ ਸਕਿਆ। ਜੋ ਥੋੜਾ ਬਹੁਤ ਸੀ ਉਹ ਤਾਂ ਬਹੁਤ ਪਹਿਲਾਂ ਹੀ ਖਤਮ ਹੋ ਚੁਕਾ ਸੀ ਤੇ ਫਿਰ ਸਿੰਘਾਂ ਨੇ ਛਾਪੇ ਮਾਰ ਕੇ ਵੈਰੀ ਦਲ ਤੋਂ ਖੋਹ ਕੇ ਖਾਣਾ ਸ਼ੁਰੂ ਕੀਤਾ ਅਤੇ ਕਦੀ ਕਦੀ ਕਿਸੇ ਲਾਲਚੀ ਸ਼ਾਹੀ ਸੈਨਕ ਨੂੰ ਦੂਣਾ ਚੌਣਾ ਮੁੱਲ ਦੇ ਕੇ ਵੀ ਸਿੰਘ ਕੁਝ ਖਾਣ ਨੂੰ ਲੈ ਆਉਂਦੇ ਤੇ ਸਾਰੇ ਸਿੰਘ ਵੰਡ ਛਕਦੇ। ਭੁੱਖ ਦੇ ਦੁੱਖੋਂ ਬਹੁਤ ਸਾਰੇ ਜਾਨਵਰ ਮਾਰੇ ਗਏ ਤੇ ਬਹੁਤ ਸਾਰੇ ਸਿੰਘ ਵੀ ਅਕਾਲ ਪੁਰਖ ਨੂੰ ਪਿਆਰੇ ਹੋ ਗਏ। ਜਦੋ ਕੁਝ

ਵੀ ਖਾਣ ਨੂੰ ਨਾਂ ਰਿਹਾ ਤਾਂ ਬੀਬੀ ਸ਼ੁਸ਼ੀਲ ਕੌਰ ਦਰੱਖਤਾ ਦੇ ਪੱਤੇ ਉਬਾਲਦੇ ਤੇ ਸਿੰਘ ਬਿਨਾ ਲੂਣ ਦੇ ਉਬਲੇ ਹੋਏ ਪੱਤੇ ਖਾ ਕੇ ਹੀ ਗੁਜਾਰਾ ਕਰਨ ਲੱਗੇ। ਜਦੋਂ ਪੱਤੇ ਵੀ ਖਤਮ ਹੋ ਗਏ ਤਾਂ ਪੇੜਾਂ ਦੀਆਂ ਛਿੱਲਾਂ ਉਤਾਰ ਕੇ, ਸੁਕਾ ਕੇ, ਤੇ ਪੀਸ ਕੇ ਆਟਾ ਬਣਾਇਆ ਗਿਆ ਤੇ ਉਸ ਦੀਆਂ ਰੋਟੀਆਂ ਬਣਾਂ ਕੇ ਖਾਧੀਆਂ ਗਈਆਂ। ਕੁਝ ਕਿਨਾਂ ਬਾਦ ਜਦੋਂ ਪੇੜ ਵੀ ਖਤਮ ਹੋ ਗਏ ਤਾਂ ਘੋੜੇ ਝਟਕਾ ਕੇ ਖਾਧੇ ਗਏ। ਜਦੋਂ ਘੋੜੇ ਖਤਮ ਹੋ ਗਏ ਤਾਂ ਖੱਚਰਾਂ ਤੇ ਗਧੇ ਮਾਰਕੇ ਖਾਧੇ ਗਏ। ਕਿਲੇ ਦੇ ਅੰਦਰ ਬਾਲਣ ਵੀ ਮੁੱਕ ਗਿਆ ਸੀ ਸੋ ਭੁੱਖ ਦੇ ਦੁਖੋਂ ਕੱਚਾ ਮਾਸ ਹੀ ਪੇਟ ਵਿੱਚ ਪਾ ਕੇ ਅੰਦਰ ਦੀ ਅੱਗ ਬੁਝਾਣ ਦਾ ਯਤਨ ਕੀਤਾ ਗਿਆ। ਕਈਆਂ ਸਿੰਘਾ ਨੇ ਆਪਣੇ ਪੱਟ ਚੀਰ ਕੇ ਖਾਧੇ ਅਤੇ ਅਕਾਲ ਪੁਰਖ ਦਾ ਸ਼ੁਕਰ ਕੀਤਾ। ਦੁਨੀਆਂ ਵਿੱਚ ਭੁੱਖ ਦਾ ਅਜੇਹਾ ਦਰਦਨਾਕ ਨਜ਼ਾਰਾ ਅੱਜ ਤੱਕ ਕਿਸੇ ਨਹੀ ਦੇਖਿਆਂ ਹੋਣਾ। ਬੀਬੀ ਸ਼ੁਸ਼ੀਲ ਕੌਰ ਤੇ ਮਾਸੂਮ ਅਜੈ ਸਿੰਘ ਇਹ ਸਾਰੇ ਕਸ਼ਟ ਗੁਰੂ ਦੇ ਨਾਮ ਤੇ ਸਹਾਰ ਰਹੇ ਸਨ। ਇਸ ਦੁਖ ਦੇ ਵੇਲੇ ਵੀ ਬੀਬੀ ਸ਼ੁਸ਼ੀਲ ਕੌਰ ਜ਼ਰਾ ਵੀ ਘਬਰਾਈ ਨਹੀਂ ਤੇ ਨਾ ਹੀ ਬੰਦਾ ਸਿੰਘ ਦੇ ਨਾਲ ਇਥੇ ਆਉਣ ਦਾ ਉਸ ਨੂੰ ਕੋਈ ਪਛਤਾਵਾ ਸੀ। ਬਲਕਿ ਉਹ ਦੁਖ ਵਿਚ ਸੁਖ ਮਨਾਣ ਵਾਲੀ ਬੀਬੀ ਦਿਲੋਂ ਖੁਸ਼ ਸੀ ਕਿ ਉਹ ਇਸ ਦੁੱਖ ਦੇ ਵੇਲੇ ਆਪਣੇ ਪਤੀ ਦੇ ਨਾਲ ਹੈ ਅਤੇ ਜਰੂਰਤ ਪਈ ਤੇ ਉਹ ਪਤੀ ਦੇ ਨਾਲ ਹੀ ਕੁਰਬਾਨ ਹੋ ਜਾਵੇਗੀ। ਰਾਸ਼ਨ ਦੀ ਤਰਾਂ ਹੀ ਅਖੀਰ ਵਿੱਚ ਸਿੰਘਾਂ ਪਾਸ ਦਾਰੂ ਸਿੱਕਾ ਵੀ ਖਤਮ ਹੋ ਗਿਆ ਤੇ ਗਿਆ ਤੇ ਸਿੰਘ ਸੂਰਮੇ ਕੇਵਲ ਹੱਡੀਆਂ ਦੇ ਪਿੰਜਰ ਹੀ ਰਹਿ ਗਏ ਸਨ ਫਿਰ ਵੀ ਵੈਰੀ ਦਾ ਹੌਸਲਾ ਨਹੀ ਸੀ ਪੈਂਦਾ ਕਿ ਇਨ੍ਹਾਂ ਭੁੱਖੇ ਸ਼ੇਰਾਂ ਨੂੰ ਹੱਥ ਪਾਉਣ। ਲਗਭਗ ਅੱਠ ਮਹੀਨੇ ਮੁਗਲ ਸਾਮਰਾਜ ਦੇ ਬੜੇ ਭਾਰੀ ਲਸ਼ਕਰ ਨਾਲ ਕਹਿਰਾਂ ਦਾ ਟਾਕਰਾ ਕਰਨਾ ਸੱਚ ਮੁੱਚ ਹੈਰਾਨ ਕਰਨ ਵਾਲਾ ਸ਼ੀ। ਅੰਤ ਵਿੱਚ ਜਦੋ ਕੋਈ ਵਾਹ ਨਾ ਗਈ ਤਾਂ ਉਨ੍ਹਾਂ ਨੇ ਆਪਣੇ

Sri Satguru Jagjit Singh Ji eLibrary NamdhariElibrary@gmail.com

ਆਪ ਨੂੰ ਮੁਗਲ ਫੌਜ਼ ਦੇ ਹਵਾਲੇ ਕਰ ਦਿੱਤਾ। ਪ੍ਰੰਤੂ ਉਹ ਇੰਨੀ ਸੂਰਮਗਤੀ ਨਾਲ ਲੜੇ ਕਿ 'ਇਬਰਤ ਨਾਮਾ' ਦੇ ਲੇਖਕ ਮੁੰਹਮਦ ਹਾਰੀਸੀ ਨੂੰ ਵੀ ਜੋ ਕਿ ਮੌਕੇ ਦਾ ਗਵਾਹ ਸੀ, ਹੇਠ ਲਿਖੇ ਸ਼ਬਦਾ ਵਿੱਚ ਸਿੰਘਾਂ ਬਾਰੇ ਲਿਖਣਾ ਪਿਆ।

*"ਸਿੱਖਾਂ ਦੇ ਬਹਾਦਰੀ ਤੇ ਦਲੇਰੀ ਭਰੇ ਕਾਰਨਾਮੇ ਹੈਰਾਨਕੁਨ ਸਨ .... ਇਨ੍ਹਾਂ ਲੋਕਾਂ ਦਾ ਇਤਨਾਂ ਭੈ ਤੇ ਸਹਿਮ ਪਿਆ ਹੋਇਆ ਸੀ ਅਤੇ ਇਨਾਂ ਦੇ ਜਰਨੈਲ (ਬੰਦਾ ਬਹਾਦੁਰ) ਤੋਂ ਸ਼ਾਹੀ ਫੌਜ਼ ਦੇ ਕਮਾਂਡਰ ਇਤਨਾ ਡਰਦੇ ਸਨ ਕਿ ਉਹ ਹਰ ਵੇਲੇ ਦੁਆ ਕਰਦੇ ਕਿ, ਖੁਦਾ ਕੋਈ ਇਹੋ ਜਿਹਾ ਢੋ ਢੁਕਾਏ ਕਿ ਬੰਦਾ ਗੜ੍ਹੀ ਵਿੱਚੋ ਬਚ ਕੇ ਨਿਕਲ ਜਾਏ।"*

ਕਿਹਾ ਜਾਂਦਾ ਹੈ ਕਿ ਤਕਰੀਬਨ 8000 ਸਿੱਖ ਇਸ ਲੜਾਈ ਵਿੱਚ ਮਾਰੇ ਗਏ ਅਤੇ ਬਾਕੀ ਦੇ ਕੈਦੀ ਬਣਾ ਲਏ ਗਏ। ਬੰਦਾ ਵੀ ਗ੍ਰਿਫਤਾਰ ਹੋ ਗਿਆ (ਇਹ ਘਟਨਾ 17 ਦਸੰਬਰ 1715 ਈ: ਦੀ ਹੈ) ਪ੍ਰੰਤੂ ਉਸ ਯੋਧੇ ਤੇ ਬਲੀ ਪੁਰਸ਼ ਦਾ ਅਜੇ ਵੀ ਇਤਨਾ ਡਰ ਤੇ ਭੈ ਸੀ ਕਿ ਉਸ ਨੂੰ ਸੰਗਲਾਂ ਵਿੱਚ ਜਕੜ ਕੇ ਲੋਹੇ ਦੇ ਪਿੰਜ਼ਰੇ ਵਿੱਚ ਡਕਿਆ ਗਿਆ। ਉਸ ਉਤੇ ਨੰਗੀ ਤਲਵਾਰ ਨਾਲ ਇੱਕ ਮੁਗਲ ਅਫਸਰ ਦਾ ਪਹਿਰਾ ਲਾਇਆ ਗਿਆ ਅਤੇ ਉਸ ਨੂੰ ਹੁਕਮ ਦਿੱਤਾ ਗਿਆ ਕਿ ਜੇ ਬੰਦਾ ਨਿਕਲਣ ਦਾ ਜਤਨ ਕਰੇ ਤਾ ਉਸੇ ਵੇਲੇ ਉਸ ਨੂੰ ਖੰਜਰ ਘੋਪ ਦਿੱਤਾ ਜਾਏ। ਗੁਰਦਾਸ ਨੰਗਲ ਦੀ ਲੜਾਈ ਵਿੱਚ ਮਾਰੇ ਗਏ ਸਿੱਖਾ ਦੇ ਸਿਰ ਬਰਛਿਆਂ ਉਤੇ ਟੰਗ ਕੇ ਬੰਦਾ ਬਹਾਦੁਰ, ਬੀਬੀ ਸ਼ੁਸ਼ੀਲ ਕੌਰ, ਮਾਸੂਮ ਅਜੈ ਸਿੰਘ ਅਤੇ ਹੋਰ ਕੈਦੀ ਸਿੰਘਾਂ ਸਮੇਤ ਲਾਹੌਰ ਲਿਜਾਏ ਗਏ ਅਤੇ ਸ਼ਹਿਰ ਦੇ ਬਜ਼ਾਰਾਂ ਵਿੱਚ ਉਨ੍ਹਾਂ ਦੀ ਨੁਮਾਇਸ਼ ਕੀਤੀ ਗਈ।ਉੱਥੋਂ ਕੈਦੀ ਸਿੰਘਾਂ ਨੂੰ ਜੰਜੀਰਾਂ ਨਾਲ ਬੰਨ ਕੇ ਦਿੱਲੀ ਭੇਜਿਆ ਗਿਆ ਜਿਥੇ ਉਹ 29 ਫਰਵਰੀ 1716 ਈ: ਨੂੰ ਪੁੱਜੇ। ਉਥੇ ਵੀ ਬੰਦੇ ਦੇ 740 ਅਨੁਆਈਆਂ

Sri Satguru Jagjit Singh Ji eLibrary NamdhariElibrary@gmail.com

ਅਤੇ 26 ਨਿਕਟ ਵਰਤੀ ਸਿੰਘਾਂ ਦੀ ਸ਼ਹਿਰ ਵਿੱਚ ਨੁਮਾਇਸ਼ ਕੀਤੀ ਗਈ।

ਇਸ ਨੁਮਾਇਸ਼ ਜ਼ਲੂਸ ਦੇ ਮੋਹਰੇ ਸਿੱਖਾਂ ਦੇ ਦੋ ਹਜ਼ਾਰ ਸਿਰ ਸਨ, ਜੋ ਲੰਮੇ ਲੰਮੇ ਬਾਂਸਾਂ ਨਾਲ ਬੰਨੇ ਹੋਏ ਸਨ ਜਿਨਾਂ ਦੇ ਕੇਸ ਹਵਾ ਵਿੱਚ ਲਹਿਰਾ ਰਹੇ ਸਨ। ਇਕ ਬਾਂਸ ਦੇ ਸਿਰੇ ਉਤੇ ਇਕ ਮਰੀ ਹੋਈ ਬਿੱਲੀ ਬੰਨ੍ਹੀ ਹੋਈ ਸੀ ਜਿਸ ਦਾ ਭਾਵ ਇਹ ਸੀ ਕਿ ਗੁਰਦਾਸ ਨੰਗਲ ਵਿੱਚ ਹਰੇਕ ਜਾਨਦਾਰ ਚੀਜ਼ ਨੂੰ ਖਤਮ ਕਰ ਦਿੱਤਾ ਗਿਆ ਹੈ । ਇਸ ਤੋਂ ਪਿਛੋ ਬੰਦਾ ਸਿੰਘ ਬਹਾਦੁਰ ਨੂੰ ਇਕ ਲੋਹੇ ਦੇ ਪਿੰਜਰੇ ਵਿੱਚ ਡੱਕ ਕੇ ਇਕ ਹਾਥੀ ਉਤੇ ਬਿਠਾਇਆ ਹੋਇਆ ਸੀ। ਉਸਦਾ ਮਖੌਲ ਉਡਾਣ ਲਈ ਉਸਦੇ ਸਿਰ ਉਤੇ ਸੁਨਹਿਰੀ ਤਾਜ ਵਾਲੀ ਤੇ ਤਿੱਲੇ ਜ਼ਰੀ ਨਾਲ ਮੜ੍ਹੀ ਪੱਗ ਬੰਨੀ ਹੋਈ ਸੀ। ਬੰਦਾ ਸਿੰਘ ਬਹਾਦੁਰ ਦੇ ਪਿਛੇ ਮੁਹੰਮਦ ਅਮੀਨ ਦਾ ਇਕ ਤਰਾਨੀ ਅਫਸਰ ਸੰਜੋਅ ਪਹਿਨੀ ਹੱਥ ਵਿੱਚ ਨੰਗੀ ਤਲਵਾਰ ਫੜੀ ਖਲੋਤਾ ਸੀ। ਬੰਦੇ ਦੇ ਹਾਥੀ ਦੇ ਪਿਛੇ ਸਾਰੇ ਸਿੱਖ ਕੈਦੀ ਦੋ ਦੋ ਇਕਠੇ ਜਕੜ ਕੇ ਊਠਾਂ ਉਤੇ ਲੱਦੇ ਹੋਏ ਸਨ। ਉਨ੍ਹਾਂ ਦੇ ਸਿਰਾਂ ਉਤੇ ਬੜੀ ਹਾਸੋ ਹੀਣੀ ਸ਼ਕਲ ਦੀਆਂ ਅਨੋਖੀਆ ਜਹੀਆ ਟੋਪੀਆਂ ਪਾਈਆਂ ਹੋਈਆਂ ਸਨ ਜੋ ਭੇਡ ਦੇ ਚਮੜੇ ਦੀਆਂ ਬਣੀਆਂ ਹੋਈਆਂ ਤੇ ਸ਼ੀਸ਼ੇ ਦੇ ਮਣਕਿਆਂ ਨਾਲ ਸ਼ਿੰਗਾਰੀਆਂ ਹੋਈਆਂ ਸਨ। ਜਿਥੋਂ ਜਿਥੋਂ ਦੀ ਇਹ ਜ਼ਲੂਸ ਲੰਘਦਾ ਸੀ, ਗਲੀਆਂ ਅਤੇ ਬਾਜ਼ਾਰ, ਲੋਕਾ ਦੇ ਹਜੂਮ ਨਾਲ ਭਰ ਜਾਂਦੇ ਤੇ ਲੰਘਣਾ ਔਖਾ ਹੋ ਜਾਂਦਾ ਸੀ। ਮੌਤ ਕੈਦੀਆਂ ਦੇ ਸਿਰਾਂ ਤੇ ਨੱਚ ਰਹੀ ਸੀ ਪਰ ਉਹ ਆਨੰਦ ਮਗਨ ਹੋਏ ਵਾਹਿਗੁਰੂ ਦੇ ਸ਼ਬਦ ਗਾਂਦੇ ਤੁਰੇ ਜਾ ਰਹੇ ਸਨ। ਬੀਬੀ ਸ਼ੁਸ਼ੀਲ ਕੌਰ ਨੂੰ ਪਤਾ ਸੀ ਕਿ ਮੌਤ ਉਨ੍ਹਾਂ ਦੇ ਸਿਰ ਤੇ ਕੂਕਦੀ ਹੈ। ਪਰ ਉਹ ਦਲੇਰ ਬੀਬੀ ਘਬਰਾਈ ਨਹੀਂ ਬਲਕਿ ਅਜੈ ਸਿੰਘ ਨੂੰ ਗੋਦ ਵਿੱਚ ਲਈ ਗੁਰਬਾਣੀ ਦਾ ਪਾਠ ਕਰ ਰਹੀ ਸੀ ਅਤੇ ਅਰਦਾਸ ਕਰ ਰਹੀ ਸੀ ਹੇ ਅਕਾਲ ਪੁਰਖ ਸਾਡੀ ਇਸ ਸਾਰੇ ਪ੍ਰਵਾਰ ਦੀ ਸਿੱਖੀ ਨਾਲ ਨਿੱਭ ਜਾਵੇ। ਸਾਡੇ ਵਿਚੋ ਕੋਈ ਵੀ ਡੋਲ ਨਾ

ਜਾਏ ਅਤੇ ਸਿੱਖੀ ਕੇਸਾਂ ਸੁਆਸਾ ਨਿਭ ਜਾਵੇ।

ਦਿੱਲੀ ਦੀ ਮੁਸਲਮਾਨ ਜਨਤਾ ਵਾਸਤੇ ਇਹ ਬੜਾ ਮਨੋਰੰਜਨ ਤਮਾਸ਼ਾ ਸੀ। ਇਬਰਤਨਾਮਾ ਵਿੱਚ ਮਿਰਜ਼ਾ ਮੁਹੰਮਦ ਹਰੀਸੀ ਲਿਖਦਾ ਹੈ ਕਿ "ਦਿੱਲੀ ਦੀਆਂ ਗਲੀਆਂ ਬਜ਼ਾਰਾਂ ਵਿੱਚ ਇਤਨਾ ਵੱਡਾ ਜਲੂਸ ਕਦੀ ਨਹੀ ਸੀ ਦੇਖਿਆ। ਮੁਸਲਮਾਨ ਖੁਸ਼ੀ ਨਾਲ ਫੁੱਲੇ ਨਹੀ ਸਨ ਸਮਾਉਂਦੇ। ਪਰ ਇਸ ਦੁਰਦਸ਼ਾ ਦੇ ਸ਼ਿਕਾਰ ਅਭਾਗੇ ਸਿੱਖ ਅਜੇ ਵੀ ਆਪਣੀ ਕਿਸਮਤ ਉਤੇ ਅਨੰਦ-ਪਰਸੰਨ ਸਨ। ਉਨ੍ਹਾਂ ਦੇ ਚੇਹਰਿਆਂ ਤੋਂ ਦੀਨਤਾ, ਉਦਾਸੀ ਜਾ ਸ਼ਰਮਿੰਦਗੀ ਦਾ ਰੰਚਕ ਮਾਤਰ ਚਿੰਨ ਵੀ ਨਹੀ ਸੀ ਦਿਸਦਾ। ਸੱਚੀ ਗੱਲ ਇਹ ਹੈ ਕਿ ਜਦੋਂ ਉਹ ਊਠਾਂ ਉਤੇ ਲੱਦੇ ਹੋਏ ਬਜ਼ਾਰਾਂ ਵਿਚੋਂ ਲੰਘ ਰਹੇ ਸਨ ਤਾਂ ਉਨਾਂ ਵਿਚੋ ਬਹੁਤੇ ਸ਼ਬਦ ਪੜ੍ਹਦੇ ਹੋਏ ਅਨੰਦ ਪਰਸੰਨ ਤੇ ਸੰਤੁਸ਼ਟ ਜਾਪਦੇ ਸਨ। ਜੇ ਗਲੀਆਂ ਵਿੱਚੋ ਕੋਈ ਪੁਰਸ਼ ਉਨ੍ਹਾਂ ਉੱਤੇ ਅਵਾਜ਼ਾਂ ਕਸਦਾ ਕਿ ਉਨ੍ਹਾਂ ਦੀ ਇਹ ਦੁਰਦਸ਼ਾ ਉਨ੍ਹਾਂ ਦੀਆਂ ਆਪਣੀਆਂ ਕਰਤੂਤਾਂ ਕਰਕੇ ਹੋਈ ਹੈ, ਤਾਂ ਉਹ ਅੱਗੋਂ ਤੁਰੰਤ ਉਤਰ, ਦੇਂਦੇ ਕਿ "ਸਰਬ ਸ਼ਕਤੀਮਾਨ ਦੀ ਰਜਾ ਹੀ ਇਵੇਂ ਹੈ ਤੇ ਸਾਡੇ ਸਾਰੇ ਦੁਖੜੇ ਤੇ ਕਸ਼ਟ ਰਬ ਦੇ ਭਾਣੇ ਅਨੁਸਾਰ ਹਨ।" ਜੇ ਕੋਈ ਕਹਿੰਦਾ ਕਿ "ਹੁਣ ਤੁਸੀ ਕਤਲ ਕੀਤੇ ਜਾਉਗੇ, ਤਾਂ ਉਹ ਭੁੜਕ ਕੇ ਆਖਦੇ ਸਾਨੂੰ ਬੇਸ਼ਕ ਕਤਲ ਕਰ ਦਿਓ। ਅਸੀ ਮੌਤ ਤੋਂ ਕਦੋਂ ਡਰਦੇ ਹਾਂ ? ਜੇ ਅਸੀਂ ਡਰਦੇ ਹੁੰਦੇ ਤਾਂ ਤੁਹਾਡੇ ਨਾਲ ਇਨ੍ਹੇ ਯੁੱਧ ਕਿਵੇਂ ਕਰ ਸਕਦੇ ? ਅਸੀ ਤਾਂ ਕੇਵਲ ਭੁੱਖ ਦੀ ਤੰਗੀ ਦੇ ਹੱਥੋ ਮਜ਼ਬੂਰ ਹੋ ਕੇ ਤੁਹਾਡੇ ਕਾਬੂ ਆ ਗਏ ਹਾਂ ਨਹੀ ਤਾਂ ਤੁਸਾਂ ਪਹਿਲਾ ਹੀ ਸਾਡੇ ਹੱਥ ਵੇਖੇ ਹੋਏ ਹਨ।"

ਇਸ ਤਰ੍ਹਾਂ ਜ਼ਲੀਲ ਤੇ ਖ਼ੁਆਰ ਕਰਨ ਤੋਂ ਬਾਦ ਫ਼ਰੁਖ਼ਸੀਅਰ ਦੇ ਹੁਕਮ ਨਾਲ ਬੰਦਾ ਸਿੰਘ, ਭਾਈ ਬਾਜ਼ ਸਿੰਘ, ਭਾਈ ਫਤਹਿ ਸਿੰਘ, ਭਾਈ ਤਾਜ ਸਿੰਘ ਤੇ ਬੰਦਾ ਬਹਾਦੁਰ ਦੇ ਹੋਰ 23 ਨਿਕਟਵਰਤੀ ਸਾਥੀਆਂ ਨੂੰ ਤ੍ਰਿਪੋਲੀਆਂ ਜੇਲਖਾਨੇ ਵਿਚ ਕੈਦ ਕਰਨ ਵਾਸਤੇ ਮੀਰ

ਆਤਿਸ਼ ਇਬਰਾਹੀਮ-ਓ-ਦੀਨ ਖਾ ਦੇ ਹਵਾਲੇ ਕਰ ਦਿੱਤਾ ਗਿਆ। ਬੀਬੀ ਸ਼ੁਸ਼ੀਲ ਕੌਰ, ਕਾਕਾ ਅਜੈ ਸਿੰਘ ਅਤੇ ਉਸ ਦੀ ਪਰਵਰਿਸ਼ ਕਰਨ ਵਾਲੀ ਇਕ ਆਇਆ ਨੂੰ ਨਾਜ਼ਿਰ ਦਰਬਾਰ ਖਾਂ ਦੇ ਹੁਕਮ ਨਾਲ ਸ਼ਾਹੀ ਹਰਮ ਵਿੱਚ ਭੇਜ ਦਿੱਤਾ ਗਿਆ। ਬਾਕੀ ਦੇ ਸਿੱਖ ਕਤਲ ਕਰਨ ਲਈ ਦਿੱਲੀ ਦੇ ਕੋਤਵਾਲ ਸਰਬਰਾਹ ਖਾਂ ਦੇ ਸਪੁਰਦ ਕਰ ਦਿੱਤੇ ਗਏ। ਬੀਬੀ ਸ਼ੁਸ਼ੀਲ ਕੌਰ ਅਤਿ ਦੀ ਸੁੰਦਰ ਤੇ 25-26 ਕੁ ਸਾਲ ਦੀ ਜਵਾਨ ਬੀਬੀ ਸੀ ਇਸ ਲਈ ਬਾਦਸ਼ਾਹ ਫ਼ਰੁਖ਼ਸ਼ੀਅਰ ਦੀ ਉਸ ਉਪਰ ਨਜ਼ਰ ਸੀ। ਇਸ ਲਈ ਬੀਬੀ ਜੀ ਨੂੰ ਕੋਈ ਤਸੀਹੇ ਨਹੀ ਦਿੱਤੇ ਗਏ ਸਗੋ ਸੁਖ ਅਰਾਮ ਦੀ ਚੀਜ਼ ਮੁਹਈਆ ਕਰਾਈ ਗਈ ਤੇ ਹਰਮ ਦੀਆ ਹੋਰ ਬੇਗਮਾ ਬਾਦਸ਼ਾਹ ਦੇ ਗੁਣ ਗਾਇਨ ਕਰਦੀਆ ਤੇ ਬੀਬੀ ਜੀ ਨੂੰ ਹਰਮ ਦੇ ਹਰ ਸੁਖ ਸੁਵਿਧਾ ਦੀ ਜਾਣਕਾਰੀ ਦੇਂਦੀਆਂ ਤੇ ਬੀਬੀ ਜੀ ਨੂੰ ਮੁਸਲਸਾਨ ਬਣ ਜਾਣ ਲਈ ਪ੍ਰੇਰਿਤ ਕਰਦੀਆਂ। ਹੀਰੇ ਜਵਾਹਰਾਤ, ਗਹਿਣੇ ਤੇ ਸੁਹਣੇ ਰੇਸ਼ਮ ਦੇ ਕਪੜਿਆ ਦਾ ਲਾਲਚ ਦੇਂਦੀਆਂ ਪਰ ਬੀਬੀ ਜੀ ਨੂੰ ਅਗਰ ਇਨ੍ਹਾਂ ਵਸਤੂਆਂ ਦਾ ਲਾਲਚ ਹੁੰਦਾ ਤਾ ਉਹ ਡੇਹਰਾ ਸਾਹਿਬ ਤੋਂ ਆਪਣੇ ਪਤੀ ਨਾਲ ਗੁਰਦਾਸ ਨੰਗਲ ਕਿਉਂ ਆਉਂਦੇ ਉਨ੍ਹਾਂ ਨੂੰ ਇਹ ਪਤਾ ਸੀ ਕਿ ਲੜਾਈ ਵਿੱਚ ਕਿਤਨੀਆਂ ਤਕਲੀਫ਼ਾਂ ਸਹਿਣੀਆ ਪੈਂਦੀਆਂ ਹਨ ਕਦੀ ਖਾਣ ਨੂੰ ਮਿਲਦਾ ਹੈ ਤੇ ਕਦੀਂ ਨਹੀ ਵੀ ? ਅੱਠ ਮਹੀਨੇ ਬੀਬੀ ਜੀ ਨੇ ਭੁੱਖ ਦੇ ਦੁੱਖ ਦੇਖੇ ਸਨ ਤੇ ਉਹ ਉਸ ਵਕਤ ਵੀ ਡੋਲੇ ਨਹੀ ਤੇ ਉਸ ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦੇ ਰਹੇ ਜੋ ਕੁਝ ਸਿੰਘ ਖਾਂਦੇ ਕਦੀ ਘਾਹ ਤੇ ਕਦੀ ਪੱਤੇ ਅਤੇ ਕਦੀ ਹਡੀਆਂ ਦੇ ਆਟੇ ਦੀਆਂ ਰੋਟੀਆਂ ਇਹ ਸਭ ਕੁਝ ਸਹਿਣ ਕਰਨ ਤੋਂ ਬਾਦ ਅੱਜ ਉਹ ਲਾਲਚ ਵਿਚ ਕਿਵੇਂ ਆ ਸਕਦੇ ਸਨ।

ਬੀਬੀ ਜੀ ਨੂੰ ਡਰਾਉਣ ਲਈ ਹਰ ਰੋਜ਼ ਉਨ੍ਹਾਂ ਦੇ ਸਾਥੀ ਕੈਦੀ ਸਿੰਘਾਂ ਦੇ ਕਤਲ ਦੀਆਂ ਗੱਲਾਂ ਦੱਸੀਆਂ ਜਾਂਦੀਆਂ ਜਿਨ੍ਹਾਂ ਕੈਦੀਆਂ ਨੂੰ

Sri Satguru Jagjit Singh Ji eLibrary NamdhariElibrary@gmail.com

ਕਤਲ਼ ਕਰਨ ਦਾ ਕੰਮ 5 ਮਾਰਚ 1716 ਨੂੰ ਸ਼ੁਰੂ ਕੀਤਾ ਗਿਆ ਸੀ। ਇਸ ਕਤਲੇਆਮ ਦੀ ਗਵਾਹੀ ਖਾਫੀ ਖਾਂ ਜੋ ਸਮਕਾਲੀਨ ਲਿਖਾਰੀ ਸੀ ਨੇ ਅਤੇ ਹਰ ਮੌਡਰਨ ਇਤਿਹਾਸਕਾਰ ਨੇ ਦਿੱਤੀ ਹੈ। ਇਸ ਕਤਲ ਦਾ ਬਿਆਨ **Early Records of British India** ਵਿੱਚ ਦਿੱਤੀ ਇਕ ਅੰਗਰੇਜ਼ ਸ਼ਫੀਰ ਮਿਸਟਰ ਸਰਮਨ ਦੀ ਲਿਖੀ ਚਿੱਠੀ ਮਿਤੀ 15 ਮਾਰਚ 1716 ਤੋਂ ਵੀ ਮਿਲਦੀ ਹੈ। ਕਤਲ ਕਰਨ ਵਾਸਤੇ ਕੋਤਵਾਲੀ ਦੇ ਚਬੂਤਰੇ ਉਤੇ ਲਿਆਉਣ ਤੋਂ ਪਹਿਲਾ ਹਰੇਕ ਸਿੱਖ ਨੂੰ ਇਹ ਸ਼ਰਤ ਪੇਸ਼ ਕੀਤੀ ਜਾਂਦੀ ਸੀ ਕਿ ਜੇ ਉਹ ਸਿੱਖੀ ਤਿਆਗਕੇ ਮੁਸਲਮਾਨ ਬਣ ਜਾਏ ਤਾ ਉਸ ਦੀ ਜਾਨ ਬਖਸ਼ ਦਿੱਤੀ ਜਾਵੇਗੀ ਅਤੇ ਧਨ ਦੌਲਤ ਨਾਲ ਮਾਲੋ-ਮਾਲ ਕਰ ਦਿੱਤਾ ਜਾਵੇਗਾ। ਪਰ ਸਿੱਖ ਆਪਣੇ ਧਰਮ ਵਿੱਚ ਇਤਨੇ ਦ੍ਰਿੜ ਸਨ ਕਿ ਉਨ੍ਹਾਂ ਵਿਚੋ ਕੋਈ ਇਕ ਵੀ ਨਾ ਡੋਲਿਆ ਅਤੇ ਨਾ ਕਿਸੀ ਲਾਲਚ ਵਿੱਚ ਆਇਆ ਸਗੋ ਹਰ ਕੋਈ ਜ਼ਿਦ ਕਰਦਾ ਸੀ ਕਿ ਉਸ ਨੂੰ ਦੂਜਿਆਂ ਤੋਂ ਪਹਿਲਾ ਕਤਲ ਕੀਤਾ ਜਾਏ। ਜਦੋਂ ਉਹ ਕਤਲ ਕੀਤੇ ਜਾ ਰਹੇ ਸਨ ਤਾਂ ਇਕ ਸਿੱਖ ਬੱਚੇ ਦੀ ਮਾਂ ਨੇ ਬਾਦਸ਼ਾਹ ਕੋਲ ਦਰਖਾਸਤ ਕੀਤੀ ਕਿ ਉਸ ਦਾ ਬੱਚਾ ਅਸਲ ਵਿੱਚ ਸਿੱਖ ਨਹੀਂ ਸੀ ਸਗੋਂ ਗਲਤੀ ਨਾਲ ਪਕੜਿਆ ਗਿਆ ਸੀ ਅਤੇ ਇਸ ਲਈ ਉਹ ਬੇਗੁਨਾਹ ਹੀ ਮਾਰਿਆ ਜਾ ਰਿਹਾ ਸੀ। ਫ਼ਰੁਖਸੀਅਰ ਨੂੰ ਤਰਸ ਆ ਗਿਆ ਤੇ ਉਸ ਨੇ ਹੁਕਮ ਦੇ ਦਿੱਤਾ ਕਿ ਬੱਚੇ ਨੂੰ ਰਿਹਾ ਕਰ ਦਿੱਤਾ ਜਾਏ। ਉਹ ਇਸਤ੍ਰੀ ਸ਼ਾਹੀ ਫੁਰਮਾਣ ਲੈਕੇ ਕੋਤਵਾਲ ਕੋਲ ਹਾਜ਼ਰ ਹੋਈ, ਪਰ ਉਸ ਲੜਕੇ ਨੂੰ ਰਿਹਾਈ ਦਾ ਹੁਕਮ ਸੁਣਾਇਆ ਗਿਆ ਤਾਂ ਉਸ ਨੇ ਆਪਣੇ ਸਾਥੀਆਂ ਕੋਲੋ ਵੱਖ ਹੋਣ ਤੋਂ ਇਨਕਾਰ ਕਰ ਦਿੱਤਾ ਅਤੇ ਕੋਤਵਾਲ ਨੂੰ ਆਖਿਆ ਕਿ 'ਮੇਰੀ ਮਾਂ ਝੂਠ ਬੋਲਦੀ ਹੈ। ਮੈ ਪੂਰਾ ਸਿੱਖ ਹਾਂ। ਇਸ ਲਈ ਮੈਨੂੰ ਜਲਦੀ ਮੇਰ਼ੇ ਸਾਥੀਆਂ ਕੋਲ ਭੇਜ਼ਿਆ ਜਾਏ।' ਇਹ ਆਖਦਾ ਹੋਇਆ ਉਹ ਦੌੜ ਕੇ ਕੋਤਵਾਲੀ ਦੇ ਚਬੂਤਰੇ ਉਤੇ ਜਾ ਚੜਿਆ ਤੇ ਹੱਸਦਾ ਹੱਸਦਾ ਕਤਲ ਹੋ

Sri Satguru Jagjit Singh Ji eLibrary NamdhariElibrary@gmail.com

ਗਿਆ।' ਜਰਾ ਸੋਚੋ ਕਿ ਆਪਣੇ ਸਾਥੀ ਸਿੰਘਾਂ ਦੀ ਬਹਾਦੁਰੀ ਦੇ ਇਹ ਕਾਰਨਾਮੇ ਸੁਣਕੇ ਬੀਬੀ ਸ਼ੁਸ਼ੀਲ ਕੌਰ ਜੀ ਕਿਵੇਂ ਡੋਲ ਜਾਂਦੇ ਜਾਂ ਸ਼ਾਹੀ ਹੱਰਮ ਦੇ ਲਾਲਚ ਵਿੱਚ ਆਕੇ ਮੁਸਲਮਾਨ ਬਣ ਕੇ ਸਿੱਖੀ ਤਿਆਗ ਸਕਦੇ ਸਨ। ਇਹ ਸਭ ਸੁਣਕੇ ਤਾਂ ਉਨਾਂ ਨੂੰ ਲਾਲੀਆਂ ਚੜ੍ਹਦੀਆ ਅਤੇ ਮੁਗਲ ਬਾਦਸ਼ਾਹ ਨਾਲ ਨੱਫਰਤ ਹੁੰਦੀ ਅਤੇ ਹੱਰਮ ਦੇ ਸੁਖ ਉਸ ਨੂੰ ਖਾਣ ਨੂੰ ਪੈਂਦੇ।

ਸਾਰੇ ਹੀ ਸਮਕਾਲੀਨ, ਅੰਗਰੇਜ਼ ਤੇ ਭਾਰਤੀ ਲਿਖਾਰੀ ਇਸ ਗੱਲ ਦੀ ਪ੍ਰਸੰਸਾ ਕਰਨ ਵਿੱਚ ਸਹਿਮਤ ਹਨ ਕਿ ਬੰਦੇ ਦੇ ਸਾਰੇ ਸਾਥੀਆਂ ਨੇ ਬੜੇ ਅਸਚਰਜ਼ ਹੌਸਲੇ ਤੇ ਦ੍ਰਿੜਤਾ ਨਾਲ ਮੌਤ ਕਬੂਲ ਕੀਤੀ। ਉਨ੍ਹਾਂ ਵਿਚੋ ਇਕ ਵੀ ਮੌਤ ਤੋਂ ਨਾ ਡਰਿਆ ਅਤੇ ਨਾ ਆਪਣਾ ਧਰਮ ਛੱਡਿਆ ਅਤੇ ਨਾ ਹੀ ਕਿਸੀ ਲਾਲਚ ਵਿਚ ਆਇਆ। ਉਨ੍ਹਾਂ ਦੇ ਹੋਠਾਂ ਤੇ ਇਹ ਸ਼ਬਦ ਹੁੰਦੇ ਸਨ, ''ਮੇਰੇ ਮੁਕਤੀ ਦਾਤਾ ! ਪਹਿਲਾ ਮੇਰੀ ਜਾਨ ਕੱਢ।" ਦਿੱਲੀ ਦੀ ਜਨਤਾ ਵਾਸਤੇ ਇਹ ਤਮਾਸ਼ਾ ਇਕ ਹਫਤਾ ਚਲਦਾ ਰਿਹਾ ਅਤੇ ਇੱਕ ਸੌ ਸਿੱਖ ਹਰ ਰੋਜ਼ ਕਤਲ ਕੀਤੇ ਜਾਂਦੇ। ਕਤਲ ਹੋਣ ਮਗਰੋਂ ਉਨ੍ਹਾਂ ਨੂੰ ਗਿਰਝਾਂ ਅਤੇ ਕੁੱਤਿਆਂ ਦੇ ਖਾਣ ਲਈ ਕੂੜਿਆਂ ਦੇ ਢੇਰਾਂ ਤੇ ਸੁੱਟ ਦਿਤਾ ਜਾਂਦਾ। ਕੱਟੇ ਹੋਏ ਸਿਰਾਂ ਵਿੱਚ ਭੂਸਾ ਭਰਕੇ ਉਨ੍ਹਾਂ ਨੂੰ ਪੇੜਾਂ ਨਾਲ ਲਟਕਾ ਦਿੱਤਾ ਜਾਂਦਾ, ਜਿਥੇ ਉਹ ਕਈ ਕਈ ਦਿਨ੍ਹਾਂ ਤੱਕ ਲਟਕਦੇ ਰਹਿੰਦੇ। ਕੱਟੇ ਹੋਏ ਸਿਰਾਂ ਨੂੰ ਦਰਖਤਾਂ ਜਾ ਸ਼ਹਿਰ ਦੁਆਲੇ ਉਸਾਰੀ ਗਈ ਦੀਵਾਰ ਦੇ ਦਰਵਾਜ਼ਿਆ ਉਤੇ ਟੰਗਣ ਦਾ ਭਾਵ ਇਹ ਸੀ ਕਿ ਹਕੂਮਤ ਲੋਕਾਂ ਨੂੰ ਇਹ ਚਿਤਾਵਨੀ ਦਿੰਦੀ ਸੀ ਕਿ ਜੇ ਤੁਸੀ ਵੀ ਸਿੱਖ ਸਜੋਗੇ ਤਾਂ ਤੁਹਾਡਾ ਵੀ ਇਹੀ ਹਸ਼ਰ ਹੋਵੇਗਾ ਜੋ ਬੰਦੇ ਦੇ ਸਾਥੀਆਂ ਦਾ ਹੋ ਰਿਹਾ ਹੈ। ਪਰ ਜਰਾ ਸੋਚੋ ਕਿ ਕਦੀ ਸ਼ਹਾਦਤਾਂ ਤੇ ਕੁਰਬਾਨੀਆਂ ਨਾਲ ਵੀ ਕਿਸੇ ਧਰਮ ਜਾ ਕੌਮ ਨੂੰ ਖਤਮ ਕੀਤਾ ਜਾ ਸਕਦਾ ਹੈ ਬਲਕਿ ਸ਼ਹਾਦਤਾਂ ਅਤੇ ਕੁਰਬਾਨੀਆਂ ਦੇਣ ਨਾਲ ਤਾਂ ਧਰਮ ਅਤੇ ਕੌਮਾਂ ਵਧਦੀਆਂ

Sri Satguru Jagjit Singh Ji eLibrary NamdhariElibrary@gmail.com

ਫੁਲਦੀਆਂ ਹਨ। ਕੁਰਬਾਨੀ ਜਿੰਦਗੀ ਦੇਂਦੀ ਹੈ ਲੈਂਦੀ ਨਹੀ। ਸ਼ਹੀਦਾਂ ਦਾ ਖੂਨ ਤਾਂ ਧਰਮ ਦਾ ਬੀਜ ਹੋਇਆ ਕਰਦਾ ਹੈ। ਸ਼ਹੀਦਾਂ ਦਾ ਡੋਲ੍ਹਿਆ ਖੂਨ ਕਦੀ ਅਜਾਈ ਨਹੀ ਜਾਂਦਾ ਉਹ ਤਾਂ ਆਪਣੇ ਵਰਗੇ ਕਈ ਸ਼ਰੀਰ ਪੈਦਾ ਕਰ ਜਾਂਦਾ ਹੈ। ਸਿੱਖ ਕੌਮ ਦਾ ਇਤਿਹਾਸ ਇਸ ਗੱਲ ਦਾ ਗਵਾਹ ਹੈ, ਅਬਦੁਸ ਸਮੁੱਦ, ਜ਼ਕਰੀਆ ਖਾਨ, ਯਹੀਆ ਖਾਨ ਤੇ ਮੀਰ ਮੰਨੂ ਨੇ ਸਿੱਖਾ ਉੱਤੇ ਬਥੇਰੇ ਜ਼ੁਲਮ ਕੀਤੇ ਤੇ ਜ਼ੋਰ ਲਾ ਲਿਆ ਕਿ ਸਿੱਖਾ ਦਾ ਖੁਰਾ ਖੋਜ ਮਿਟਾ ਦਿੱਤਾ ਜਾਏ, ਉਨ੍ਹਾਂ ਦੇ ਸਿਰਾਂ ਦੇ ਮੁੱਲ ਪੈਂਦੇ ਸਨ ਪਰ ਕੀ ਉਹ ਸਿੱਖੀ ਦੇ ਬੂਟੇ ਨੂੰ ਖਤਮ ਕਰ ਸਕੇ ? ਜਿਸ ਬੂਟੇ ਨੂੰ ਇਕ ਨਹੀ ਹਜ਼ਾਰਾਂ ਤੇ ਲੱਖਾਂ ਸ਼ਹੀਦਾਂ ਦੇ ਖੂਨ ਨਾਲ ਸਿੰਜਿਆ ਗਿਆ ਹੋਵੇ, ਜਿਸ ਦੀਆਂ ਜੜ੍ਹਾਂ ਵਿੱਚ ਕੁਰਬਾਨੀ ਦਾ ਤੇਲ ਦਿੱਤਾ ਗਿਆ ਹੋਵੇ। ਉਸ ਕੌਮ ਨੂੰ ਕੌਣ ਖਤਮ ਕਰ ਸਕਦਾ ਸੀ। ਕਿਸੀ ਵੀ ਕੌਮ ਲਈ ਸ਼ਹੀਦ ਤਾਂ ਇਕ ਹੀ ਮਾਣ ਨਹੀ ਪਰ ਜਿਥੇ ਹਜ਼ਾਰਾਂ ਤੇ ਲੱਖਾਂ ਸ਼ਹੀਦਾਂ ਨੇ ਆਪਣਾ ਖੂਨ ਡੋਲਿਆ ਹੋਵੇ ਉਸ ਕੌਮ ਦੀਆਂ ਚੜ੍ਹਦੀਆਂ ਕਲ੍ਹਾਂ ਦਾ ਅੰਦਾਜ਼ਾ ਤੁਸੀ ਆਪ ਲਗਾ ਸਕਦੇ ਹੋ। ਮੰਨੂ ਨੂੰ ਮਜ਼ਾਕ ਵਿੱਚ ਸਿੱਖ ਆਖਦੇ ਸਨ

"ਮੰਨੂ ਅਸਾਂ ਦੀ ਦਾਤਰੀ, ਅਸੀ ਮੰਨੂ ਦੇ ਸੋਏ
ਜਿਓ ਜਿਓ ਮੰਨੂ ਵੱਢਦਾ ਅਸੀ ਦੂਣੇ ਚੌਣੇ ਹੋਏ।"

ਬੰਦਾ ਬਹਾਦੁਰ ਦੀ ਮੌਤ ਕੁਝ ਸਮੇਂ ਲਈ ਅੱਗੇ ਪਾ ਦਿੱਤੀ ਗਈ ਕਿਉਂਕਿ ਮੁਗਲ ਅਫਸਰ ਉਨ੍ਹਾਂ ਪਾਸੋ ਉਨ੍ਹਾਂ ਦੇ ਖਜ਼ਾਨੇ ਬਾਰੇ ਪਤਾ ਕਰਨਾ ਚਹੁੰਦੇ ਸਨ। ਬੰਦਾ ਸਿੰਘ ਪਾਸ ਪਿਛਲੇ ਪੰਜ ਸਾਲਾਂ ਵਿੱਚ ਨਜ਼ਰਾਨਿਆ ਅਤੇ ਲਗਾਨ ਦਾ ਕਾਫੀ ਪੈਸਾ ਇਕੱਠਾ ਹੋ ਗਿਆ ਸੀ ਅਤੇ ਲਾਲਚੀ ਬਾਦਸ਼ਾਹ ਤੇ ਉਸ ਦੇ ਅਫਸਰ ਇਹ ਜਾਨਣਾ ਚਾਹੁੰਦੇ ਸਨ ਕਿ ਉਸਨੇ ਇਹ ਸਾਰਾ ਖ਼ਜ਼ਾਨਾ ਕਿਥੇ ਲੁਕਾਇਆ ਹੋਇਆ ਹੈ। ਪਰ ਸਾਰੇ ਯਤਨਾਂ ਦੇ ਬਾਵਜੂਦ ਵੀ ਉਹ ਬੰਦਾ ਸਿੰਘ ਤੇ ਉਸ ਦੇ ਸਾਥੀਆਂ ਤੋਂ ਇਸ ਬਾਰੇ ਕੋਈ ਸੂਹ ਨਾ ਲੈ ਸਕੇ। ਅੰਤ 19 ਜੂਨ 1716 ਈ ਨੂੰ ਬੰਦਾ

ਬਹਾਦੁਰ ਤੇ ਉਸ ਦੇ ਬਾਕੀ ਸਚੇ ਸਿੰਘ ਸਿਪਾਹੀਆਂ ਤੇ ਨਿਕਟ ਵਰਤੀਆਂ ਦੀ ਮੌਤ ਦਾ ਹੁਕਮ ਜਾਰੀ ਕੀਤਾ ਗਿਆ ਅਤੇ ਇਸ ਤੋਂ ਇਕ ਦੋ ਦਿਨ ਪਹਿਲੇ ਕੁਝ ਅਫਸਰਾ ਨੂੰ ਹਰਮ ਵਿਚ ਸ਼ੁਸ਼ੀਲ ਕੌਰ ਪਾਸ ਭੇਜਿਆ ਤਾਂ ਕਿ ਕਾਕਾ ਅਜੈ ਸਿੰਘ ਤੇ ਸ਼ੁਸ਼ੀਲ ਕੌਰ ਨੂੰ ਲਾਲਚ ਅਤੇ ਬੰਦੇ ਬਹਾਦੁਰ ਦੀ ਮੌਤ ਦਾ ਡਰ ਦੇ ਕੇ ਮੁਸਲਮਾਨ ਬਣਾਕੇ ਅਤੇ ਇਸ ਦੀ ਖਬਰ ਬੰਦੇ ਨੂੰ ਦੇ ਕੇ ਹੋਰ ਦੁਖੀ ਕੀਤਾ ਜਾਵੇ। ਜਦੋ ਇਹ ਅਫਸਰ ਹੱਰਮ ਵਿਚ ਪਹੁੰਚੇ ਤਾਂ ਸ਼ੁਸ਼ੀਲ ਕੌਰ ਅਜੈ ਸਿੰਘ ਨੂੰ ਗੋਦੀ ਵਿੱਚ ਲਈ ਬੈਠੀ ਸੀ ਅਤੇ ਪਿਆਰ ਨਾਲ ਉਸ ਦੇ ਸਿਰ ਤੇ ਹੱਥ ਫੇਰਦੀ ਸ਼ਾਇਦ ਇਹ ਸੋਚ ਰਹੀ ਸੀ ਕਿ ਹੁਣ ਬਹੁਤਾ ਸਮਾਂ ਨਹੀ ਜਦੋਂ ਅਜੈ ਸਿੰਘ ਨੂੰ ਉਸ ਤੋਂ ਵੱਖ ਕਰਕੇ ਮੌਤ ਦੇ ਘਾਟ ਉਤਾਰ ਦਿੱਤਾ ਜਾਵੇਗਾ। ਬਾਦਸ਼ਾਹ ਦੇ ਬੰਦੇ ਬੀਬੀ ਸ਼ੁਸ਼ੀਲ ਕੌਰ ਪਾਸ ਗਏ ਤੇ ਕਹਿਣ ਲੱਗੇ ਦੇਖ ਤੇਰੇ ਇਸ ਲਾਡਲੇ ਨੂੰ ਵੀ ਉਸੀ ਬੇਦਰਦੀ ਨਾਲ ਕੋਹ ਕੇ ਮਾਰ ਦਿੱਤਾ ਜਾਵੇਗਾ ਜਿਸ ਤਰ੍ਹਾਂ ਬਾਕੀ ਦੇ 740 ਸਿੰਘ ਮਾਰੇ ਗਏ ਹਨ। ਇਸ ਦੀ ਮਾਸੂਮੀਅਤ ਤੇ ਵੀ ਤਰਸ ਖਾ ਤੇ ਆਪਣੀ ਜਵਾਨੀ ਤੇ ਵੀ। ਆਪ ਵੀ ਇਸਲਾਮ ਕਬੂਲ ਕਰ ਲੈ ਤੇ ਇਸ ਬੱਚੇ ਨੂੰ ਵੀ ਕਲਮਾ ਪੜ੍ਹਾਉਣ ਦੇ। ਹਕੂਮਤ ਦੇ ਬੰਦਿਆਂ ਦਾ ਇਹ ਖਿਆਲ ਸੀ ਕਿ ਇਸ ਦੇ ਦਿਲ ਵਿੱਚ ਮਾਂ ਦੀ ਮਮਤਾ ਜਾਗ ਪਵੇਗੀ ਤੇ ਸ਼ੁਸ਼ੀਲ ਕੌਰ ਇਸਲਾਮ ਕਬੂ: ਕਰ ਲਵੇਗੀ। ਇਹ ਤਾਂ ਠੀਕ ਹੈ ਕਿ ਮਾਂ ਨੂੰ ਬੱਚੇ ਬੜੇ ਪਿਆਰੇ ਹੁੰਦੇ ਹਨ ਪਰ ਜਿਸ ਸੂਰਬੀਰ ਤੇ ਅਣਖੀ ਬੀਬੀ ਨੇ ਆਪਣੀ ਅੱਖੀ ਵੇਖਿਆਂ ਸੀ ਕਿ ਉਸ ਦੇ ਹਜ਼ਾਰਾਂ ਵੀਰ ਸ਼ਹੀਦ ਹੋ ਚੁੱਕੇ ਸਨ ਤੇ ਅਖੀਰ ਅੱਠ ਦਿਨ ਖੂਨ ਦੀ ਹੋਲੀ ਖੇਡੀ ਗਈ ਸੀ ਤੇ ਸੈਂਕੜੇ ਸਿੰਘਾਂ ਦੇ ਚਾਂਦਨੀ ਚੌਕ ਵਿਖੇ ਸਿਰ ਧੱੜ ਤੋਂ ਅੱਲਗ ਕਰ ਦਿੱਤੇ ਗਏ ਸਨ। ਉਹ ਮਹਾਨ ਆਤਮਾ, ਦ੍ਰਿੜ ਵਿਸ਼ਵਾਸ ਵਾਲੀ ਬੀਬੀ ਨੂੰ ਧਰਮ ਤੋਂ ਕਿਵੇ ਗਿਰਾ ਸਕਦੇ ਸਨ। ਬੀਬੀ ਸ਼ੁਸ਼ੀਲ ਕੌਰ ਨੂੰ ਬਹੁਤ ਲਾਲਚ ਦਿੱਤੇ ਗਏ ਤੇ ਫਿਰ ਪੁੱਤਰ ਦੀ ਮੌਤ ਦਾ ਡਰਾਵਾ ਵੀ ਦਿੱਤਾ ਪਰ

Sri Satguru Jagjit Singh Ji eLibrary NamdhariElibrary@gmail.com

ਉਸ ਬਹਾਦਰ ਤੇ ਦਲੇਰ ਬੀਬੀ ਨੇ ਗਰਜ਼ਵੀਂ ਆਵਾਜ਼ ਵਿੱਚ ਜਵਾਬ ਦਿੱਤਾ ਕਿ ਮੈਂ ਤੁਹਾਡ਼ੇ ਕੀਤੇ ਹੋਏ ਜ਼ੁਲਮ ਬਹੁਤ ਵੇਖ ਚੁੱਕੀ ਹਾਂ ਤੇ ਤੁਸੀ ਵੀ ਵੇਖ ਲਿਆ ਹੋਣਾ ਹੈ ਕਿ ਸਿੱਖ ਮੌਤ ਨੂੰ ਮਜ਼ਾਕਾਂ ਕਰਦੇ ਹਨ ਅਤੇ ਹੱਸਦੇ ਹੱਸਦੇ ਸ਼ਹੀਦ ਹੋ ਜਾਣਾ ਤਾਂ ਉਨ੍ਹਾਂ ਲਈ ਅੰਨ ਖਾਣ ਵਰਗੀ ਸਚਾਈ ਬਣ ਗਈ ਹੈ। ਇਸ ਲਈ ਮੈਨੂੰ ਆਪਣੇ ਪੁੱਤਰ ਦੀ ਕੋਈ ਪਰਵਾਹ ਨਹੀ ਹੈ ਜਦ ਕਿ ਤੁਸੀ ਮੇਰੇ ਸੈਂਕੜੇ ਵੀਰਾਂ ਨੂੰ ਮੌਤ ਦਾ ਜਾਮ ਪਿਲਾ ਚੁੱਕੇ ਹੋ ਤੇ ਹੁਣ ਮੈਨੂੰ ਆਪਣੇ ਵੀਰਾਂ ਤੋਂ ਪੁੱਤਰ ਬਹੁਤਾ ਪਿਆਰਾ ਨਹੀ ਜੇ ਅਤੇ ਤੁਸੀਂ ਜੋ ਕੁਝ ਕਰਨਾ ਹੈ ਕਰ ਲਵੋ ਪਰ ਮੈਂ ਤੇ ਮੇਰਾ ਪੁੱਤਰ ਕਦੀ ਵੀ, ਕਿਸੇ ਵੀ ਕੀਮਤ ਤੇ ਆਪਣਾ ਧਰਮ ਛੱਡਕੇ ਮੁਸਲਮਾਨ ਨਹੀ ਬਣਾਂਗੇ। ਬਾਕੀ ਮਰਨ ਦਾ ਤਾਂ ਸਾਨੂੰ ਕੋਈ ਡਰ ਨਹੀ ਅਤੇ ਅਸੀਂ ਮਰਨ ਲਈ ਤਿਆਰ ਹਾਂ। ਮੌਤ ਨੂੰ ਕਬੂਲ ਕਰਨਾ ਹੀ ਸਿੱਖੀ ਦੀ ਪਹਿਲੀ ਤੇ ਲਾਜ਼ਮੀ ਸ਼ਰਤ ਹੈ।

ਪਹਿਲਾ ਮਰਣ ਕਬੂਲਿ ਜੀਵਨ ਕੀ ਛਡਿ ਆਸ।।
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੇ ਪਾਸਿ।।

ਹਕੂਮਤ ਦੇ ਬੰਦਿਆਂ ਨੂੰ ਜਦੋ ਇਸ ਸ਼ੇਰਨੀ ਨੇ ਇਸ ਤਰ੍ਹਾਂ ਦੇ ਜੁਆਬ ਦਿੱਤੇ ਤਾਂ ਉਹ ਸਮਝ ਗਏ ਕਿ ਇਥੇ ਉਨ੍ਹਾਂ ਦੀ ਦਾਲ ਗਲਦੀ ਨਜ਼ਰ ਨਹੀ ਆਉਂਦੀ ਤਾਂ ਉਹ ਬੰਦੇ ਗੁਸੇ ਨਾਲ ਲਾਲ ਪੀਲੇ ਹੋ ਕੇ ਵਾਪਸ ਚਲੇ ਗਏ। ਉਸ ਵੇਲੇ ਦਾ ਰਿਪੋਰਟਰ 'ਮੁਹੰਮਦ ਸੂਫੀ' ਲਿਖਦਾ ਹੈ ਕਿ ਇਥੇ ਹੀ ਬੱਸ ਨਹੀ, ਕਈ ਵਾਰ ਫਿਰ ਲਾਲਚ ਦਿੱਤਾ ਗਿਆ ਕਿ ਤੇਰੀ ਅਤੇ ਤੇਰੇ ਬੱਚੇ ਦੀ ਜਾਨ ਬਖਸ਼ ਦਿੱਤੀ ਜਾਵੇਗੀ ਅਤੇ ਤੈਨੂੰ ਸ਼ਾਹੀ ਬੇਗਮ ਬਣਾ ਦਿੱਤਾ ਜਾਵੇਗਾ ਅਗਰ ਤੁਸੀ ਇਸਲਾਮ ਕਬੂਲ ਕਰ ਲਵੋ। ਇਹ ਸੁਣਕੇ ਬਹਾਦੁਰ ਬੀਬੀ ਨੇ ਬੜੇ ਧਰੀਮੇ ਨਾਲ ਹਕੂਮਤ ਦੇ ਬੰਦਿਆਂ ਨੂੰ ਜੁਆਬ ਦਿੱਤਾ: ਤੁਸੀਂ ਸਾਨੂੰ ਡਰਾ ਕੇ ਤੇ ਲਾਲਚ ਦੇ ਕੇ ਸਾਡਾ ਧਰਮ ਭੰਗ ਕਰਨ ਤੇ ਤੁੱਲੇ ਹੋਏ ਹੋ। ਮੈ ਵਾਹਿਗੁਰੂ ਦੇ ਭਾਣੇ

ਕਬੂਲ ਕਰਾਂਗੀ ਪਰ ਆਪਣਾ ਧਰਮ ਕਦੀ ਨਹੀ ਛੱਡਾਂਗੀ। ਇਹ ਬੱਚਾ ਵੀ ਅਕਾਲ ਪੁਰਖ ਦੀ ਦਾਤ ਹੈ ਅਤੇ ਜੇ ਉਸ ਨੇ ਲੈਣਾ ਹੈ ਤਾਂ ਉਸ ਦੇ ਹੁਕਮ ਨੂੰ ਕੌਣ ਮੋੜ ਸਕਦਾ ਹੈ। ਮੈ ਤੁਹਾਨੂੰ ਪਹਿਲਾਂ ਵੀ ਕਹਿ ਚੁੱਕੀ ਹਾਂ ਕਿ ਮੌਤ ਤੋਂ ਅਸੀ ਡਰਨ ਵਾਲੇ ਨਹੀਂ। ਸਿਰ ਨੂੰ ਤਲੀ ਤੇ ਧਰਨਾ ਤੇ ਮੌਤ ਨੂੰ ਮਜ਼ਾਕਾਂ ਕਰਨੀਆਂ ਤਾਂ ਸਿੱਖੀ ਦੀ ਪਹਿਲੀ ਸ਼ਰਤ ਹੈ। ਸਾਡੇ ਬਜ਼ੁਰਗਾਂ ਨੇ ਸਿਰ ਦੇ ਕੇ ਦਸਮ ਪਾਤਸ਼ਾਹ ਤੋਂ ਸਿੱਖੀ ਲਈ ਸੀ ਅਤੇ ਅਸੀ ਸਿਰ ਦੇ ਕੇ ਸਿੱਖੀ ਨਿਭਾਉਣੀ ਜਾਣਦੇ ਹਾਂ ਅਸੀ ਤੁਹਾਡੇ ਕਿਸੀ ਲਾਲਚ ਜਾਂ ਡਰਾਵੇ ਵਿੱਚ ਆਉਣ ਵਾਲੇ ਨਹੀਂ ਅਸੀ ਆਪਣੇ ਸਿਰ ਤਲੀ ਤੇ ਰੱਖੇ ਹੋਏ ਹਨ।

**ਜਉ ਤਉ ਪ੍ਰੇਮ ਖੇਲਣ ਦਾ ਚਾਉ।।**
**ਸਿਰ ਧਰ ਤਲੀ ਗਲੀ ਮੇਰੀ ਆਉ।।**
**ਇਤ ਮਾਰਗਿ ਪੈਰ ਧਰੀਜੈ, ਸਿਰ ਦੀਜੈ ਕਾਣਿ ਨਾ ਕੀਜੈ।।**

ਹਕੂਮਤ ਦੇ ਬੰਦੇ ਇਹ ਜੁਆਬ ਲੈ ਕੇ ਚਲੇ ਗਏ। ਮੁਹੰਮਦ ਸੂਫੀ ਲਿਖਦਾ ਹੈ ਕਿ ਅਗਲੇ ਦਿਨ ਫਿਰ ਇਕ ਝੂਠੀ ਕਹਾਣੀ ਘੜਕੇ ਹਕੂਮਤ ਦੇ ਬੰਦੇ ਬੀਬੀ ਸ਼ੁਸ਼ੀਲ ਕੌਰ ਪਾਸ ਆਏ ਤੇ ਕਹਿਣ ਲਗੇ ਕਿ ਤੁਹਾਡੇ ਪਤੀ ਨੇ ਸਾਨੂੰ ਤੁਹਾਡੇ ਪਾਸ ਭੇਜਿਆ ਹੈ। ਉਨ੍ਹਾਂ ਇਸਲਾਮ ਕਬੂਲ ਕਰ ਲਿਆ ਹੈ ਤੇ ਉਨਾਂ ਤੁਹਾਨੂੰ ਵੀ ਇਹੋ ਕਰਨ ਵਾਸਤੇ ਕਿਹਾ ਹੈ। ਇਹ ਸੁਣਕੇ ਸ਼ੁਸ਼ੀਲ ਕੌਰ ਸਮਝ ਗਈ ਕਿ ਇਹ ਸਭ ਝੂਠ ਬੋਲ ਰਹੇ ਹਨ ਤੇ ਉਨਾਂ ਦਾ ਬਹਾਦੁਰ ਪਤੀ ਗੁਰੂ ਤੇ ਪੂਰੀ ਸ਼ਰਧਾ ਰੱਖਣ ਵਾਲਾ ਇਸ ਤਰ੍ਹਾਂ ਕਦੀ ਨਹੀ ਕਰ ਸਕਦਾ। ਇਸ ਨੇ ਫਿਰ ਗੁੱਸੇ ਵਿਚ ਆਕੇ ਕਿਹਾ ਜਾਓ ਇਥੇ ਤੁਹਾਡਾ ਧੋਖਾ ਤੇ ਫਰੇਬ ਨਹੀ ਚੱਲਣਾ। ਅਗਰ ਇਹ ਗੱਲ ਹੈ ਤਾਂ ਮੈਨੂੰ ਆਪਣੇ ਪਤੀ ਪਾਸ ਲੈ ਚਲੋ। ਪਰ ਇਹ ਤਾਂ ਝੂਠੀ ਕਹਾਣੀ ਸੀ ਅਸਲੀਅਤ ਨਹੀ। ਆਖਰ ਜ਼ਾਲਮ ਸ਼ੁਸ਼ੀਲ ਕੌਰ ਪਾਸੋਂ ਅਜੈ ਸਿੰਘ ਦੀ ਮੰਗ ਕਰਨ ਲਗੇ। ਸ਼ੁਸ਼ੀਲ ਕੌਰ ਸਮਝ ਗਈ ਸੀ ਕਿ ਹੁਣ ਮੇਰੇ ਪੁੱਤਰ ਦਾ ਵਿਛੋੜਾ ਸਦੀਵੀ ਹੈ ਅਤੇ ਹੁਣ

ਉਨਾਂ ਜ਼ਾਲਮਾਂ ਦੇ ਹੱਥੋ ਅਜੈ ਸਿੰਘ ਜ਼ਿੰਦਾ ਨਹੀ ਆਵੇਗਾ। ਮਾਂ ਨੇ ਅਜੈ ਸਿੰਘ ਨੂੰ ਗੋਦ ਵਿੱਚ ਲਿਆ ਤੇ ਪਿਆਰ ਕੀਤਾ। ਸਿਰ ਤੇ ਕੰਘਾ ਫੇਰਿਆ। ਮੱਥਾ ਚੁੰਮ ਕੇ ਮੁੱਖੋਂ ਆਸੀਸ ਦਿਤੀ :

"ਪੂਤਾ ਮਾਤਾ ਕੀ ਅਸੀਸ ਨਿਮਖ ਨਾ ਬਿਸਰੇ ਤੁਮਕੋ
ਹਰ ਹਰ ਸਦਾ ਭਜੋ ਜਗਦੀਸ।"

ਆਖਰ ਜ਼ਾਲਮ ਮਾਸੂਮ ਅਜੈ ਸਿੰਘ ਨੂੰ ਸ਼ੁਸ਼ੀਲ ਕੌਰ ਦੀ ਗੋਦ ਵਿਚੋ ਫੜਕੇ ਲੈ ਗਏ। ਕਿਸੇ ਕਵੀ ਨੇ ਬਹੁਤ ਸੁਹਣਾ ਲਿਖਿਆ ਹੈ :

"ਪੁਤਰਾਂ ਵਾਲਿਓ ਮਾਰ ਕੇ ਨਜ਼ਰ ਦੇਖੋ,
ਕਿਤਨਾ ਪੁੱਤਰਾ ਨਾਲ ਪਿਆਰ ਹੁੰਦਾ।
ਪੁੱਤਰ ਹੋਣ ਤਾ ਘਰ ਆਬਾਦ ਹੁੰਦੇ,
ਬਾਝ ਪੁਤਰਾ ਸੁੰਨਾ ਸੰਸਾਰ ਹੁੰਦਾ।
ਪੁਤਰ ਮਾਂ ਦੀ ਗੋਦ ਵਿੱਚ ਆ ਬੈਠੇ,
ਹਿਰਦਾ ਮਾਂ ਦਾ ਠੰਡਾ ਠਾਰ ਹੁੰਦਾ।"

ਸਪਸ਼ਟ ਹੈ ਕਿ ਦੁਨੀਆਂ ਵਿੱਚ ਮਾਂ-ਪੁੱਤਰ ਦਾ ਰਿਸ਼ਤਾ ਹੀ ਸਭ ਤੋਂ ਮਜ਼ਬੂਤ ਤੇ ਭਾਵੁਕ ਮੰਨਿਆ ਜਾਂਦਾ ਹੈ ਡਾ: ਜਸਪਾਲ ਸਿੰਘ ਲਿਖਦੇ ਹਨ ਪਰ ਇਹ ਰਿਸ਼ਤਾ ਵੀ ਗੁਰ-ਸਿੱਖ ਦੇ ਰਿਸ਼ਤੇ ਦੇ ਤੁਲ ਨਹੀਂ। ਗੁਰੂ ਅਤੇ ਸਿੱਖ ਦਾ ਰਿਸ਼ਤਾ ਬਹੁਤ ਡੂੰਘਾ ਹੈ। ਗੁਰੂ ਨੇ ਸਿਰ ਲੈਕੇ ਸਿੱਖੀ ਦਿੱਤੀ ਸੀ। ਸਿੱਖ ਨੇ ਸ਼ਹਾਦਤ ਦੀ ਕਸੌਟੀ ਤੇ ਪੂਰਾ ਉਤਰਨ ਦਾ ਬਚਨ ਦਿੱਤਾ ਸੀ ਸਿੱਖੀ ਗ੍ਰਹਿਣ ਕਰਨ ਵੇਲੇ। ਫਿਰ ਜੇ ਕੋਈ ਬਚਨ ਤੋਂ ਫਿਰੇ, ਬੇਵਫਾਈ ਕਰੇ, ਤਾਂ ਲਾਹਨਤ ਹੈ ਉਸ ਦੇ ਜੀਵਨ ਤੇ। ਸਿੱਖ ਇਤਹਾਸ ਗਵਾਹ ਹੈ ਕਿ ਦੁਨੀਆਂ ਦਾ ਕੋਈ ਵੀ ਰਿਸ਼ਤਾ ਗੁਰੂ-ਸਿੱਖ ਦੇ ਰਿਸ਼ਤੇ ਦੇ ਤੁਲ ਨਹੀ। ਇਸ ਪਰਚੇ ਵਿੱਚ ਪਹਿਲਾਂ ਜ਼ਿਕਰ ਕੀਤਾ ਗਿਆ ਹੈ ਕਿ ਮਾਂ-ਪੁਤਰ ਰਿਸ਼ਤਿਆਂ ਵਿੱਚ ਟਕਰਾਅ ਦੀ ਸਥਿਤੀ ਪੈਦਾ ਹੋ ਜਾਵੇ ਤਾਂ ਗੁਰ-ਸਿੱਖ ਦੇ ਵਿੱਚ ਜਿੱਤ ਹੋਵੇਗੀ। ਪੁੱਤਰ ਨੂੰ ਇਹ ਕਹਿਣ ਵਿੱਚ

ਗੁਰੇਜ਼ ਨਹੀ ਹੋਵੇਗਾ ਕਿ ਮੇਰੀ ਮਾਂ ਝੂਠ ਬੋਲਦੀ ਹੈ। ਅਸਲ ਵਿੱਚ ਗੁਰੂ ਲਈ ਅਤੇ ਗੁਰੂ ਦੇ ਦੱਸੇ ਰਾਹ ਲਈ ਸਿੱਖ ਆਪਣੇ ਪ੍ਰਾਣਾਂ ਦੀ ਅਹੂਤੀ ਦਿੰਦਾ ਹੈ। ਐਸਾ ਸਾਡੇ ਇਤਿਹਾਸ ਵਿਚ ਬਾਰ-ਬਾਰ ਵਾਪਰਦਾ ਰਿਹਾ ਹੈ। ਸ਼ਹਾਦਤ ਲਈ ਸਿੱਖ ਤਿਆਰ ਬਰ ਤਿਆਰ ਹੈ ਪਰ ਇਹ ਸ਼ਹਾਦਤ ਉਸ ਦੀ ਕੋਈ ਮਜ਼ਬੂਰੀ ਨਹੀਂ ਸਗੋਂ ਸਿੱਖ ਨੂੰ ਸ਼ਹਾਦਤ ਦਾ ਸ਼ੌਕ ਹੈ। ਬੰਦਾ ਸਿੰਘ ਦੇ ਸਾਥੀਆਂ ਅਤੇ ਪੁੱਤਰ ਅਜੈ ਸਿੰਘ ਨੇ ਜਿਸ ਦੀ ਉਮਰ ਚਾਰ ਸਾਲ ਦੀ ਸੀ ਇਹ ਸਿੱਧ ਕਰਕੇ ਦਿਖਾ ਦਿੱਤਾ ਕਿ ਸਿੱਖੀ ਆਨ ਤੇ ਸ਼ਾਨ ਲਈ, ਆਪਣੇ ਗੁਰੂ ਦੇ ਨਾਮ ਤੇ ਉਹ ਖੁਸ਼ੀ ਨਾਲ ਕੁਰਬਾਨੀ ਦੇ ਸਕਦੇ ਹਨ।

ਅਖੀਰ ਵਿਚ ਬੀਬੀ ਸ਼ੁਸ਼ੀਲ ਕੌਰ ਨੇ ਕੁਝ ਹੋਰ ਗੱਲਾਂ ਪੁੱਤਰ ਨੂੰ ਸਮਝਾਈਆਂ ਕਵੀ ਦੇ ਸ਼ਬਦਾ ਵਿੱਚ :-

*ਸ਼ੁਸ਼ੀਲ ਕੌਰ* –

ਮਾਤਾ ਆਖਿਆ ਪੁਤਾ ਅਸੀਸ ਲੈ ਜਾ,
ਗੱਲ ਸੁਣੀ ਤੂੰ ਜਾਂਦੀ ਵਾਰ ਬੇਟਾ।
ਡਰਨਾ ਮੌਤ ਤੋਂ ਬੇਟਾ ਕਦੇ ਨਾਹੀ.
ਝੂਠਾ ਸੁਪਨਾ ਇਹ ਸੰਸਾਰ ਬੇਟਾ।
ਜਿੰਦਾ ਸਦਾ ਜਹਾਨ ਤੇ ਰਹਿਣ ਬੇਟਾ,
ਜਿਹੜੇ ਦੇਸ਼ ਤੋਂ ਹੋਣ ਕੁਰਬਾਨ ਬੇਟਾ।
ਜੜ੍ਹ ਜ਼ਾਲਮਾ ਦੀ ਜਾਕੇ ਪੁਟਣੀ ਏ,
ਦੇਣੀ ਜਿੰਦੜੀ ਆਪਣੀ ਵਾਰ ਬੇਟਾ।
ਅੱਗੋ ਅਜੈ ਸਿੰਘ ਨੇ ਜੁਆਬ ਦਿੱਤਾ :

ਅਜੈ ਸਿੰਘ –

ਅੱਗੋਂ ਤੋਤਲੀ ਜਬਾਨ ਤੋਂ ਬੋਲਿਆ ਸੀ,
ਜੋ ਤੂੰ ਕਹੇਂ ਮਾਤਾ ਸੋਈ ਕਰਾਂਗਾ ਮੈ।

ਖੌਫ਼ ਮੌਤ ਦਾ ਮੈਨੂੰ ਮੂਲ ਨਾਹੀ,
ਹੱਸ ਹੱਸ ਕੇ ਮੌਤ ਨੂੰ ਵਰਾਂਗਾ ਮੈਂ।
ਜ਼ਾਲਮ ਜਿਤਨੇ ਦੁਖੜੇ ਦੇਣ ਮੈਨੂੰ,
ਐਪਰ ਸਿਰ ਤੇ ਆਪਣੇ ਜਰਾਂਗਾ ਮੈਂ।
ਜੜ੍ਹ ਜਾਲਮਾਂ ਦੀ ਜਾਕੇ ਪੁਟਣੀ ਏ,
ਚਰਨ ਗੁਰਾਂ ਦੇ ਜਾਕੇ ਫੜਾਂਗਾ ਮੈਂ।

ਇਕ ਵਾਰ ਫਿਰ ਬੀਬੀ ਸ਼ੁਸ਼ੀਲ ਕੌਰ ਨੇ ਦਿਲ ਤੇ ਹੱਥ ਰੱਖ ਕੇ ਤੇ ਗੁਰੂ ਜੀ ਦਾ ਧਿਆਨ ਧਰਕੇ ਕਾਕਾ ਅਜੈ ਸਿੰਘ ਨੂੰ ਸਿੱਖੀ ਇਤਿਹਾਸ ਤੋਂ ਜਾਣਕਾਰੀ ਕਰਾਈ ਤਾਂ ਕਿ ਕਿਧਰੇ ਇਹ ਅੱਧ ਖਿੜਿਆ ਫੁਲ ਡੋਲ ਨਾ ਜਾਵੇ:

ਮਾਂ ਨੇ ਆਖਿਆ ਉਹਨਾਂ ਨੂੰ ਸੁਰਗ ਮਿਲਦੇ,
ਜਿਹੜੇ ਮਾਵਾਂ ਦੀ ਸੇਵਾ ਕਮਾ ਗਏ ਨੇ।
ਦਾਦੀ ਤੋਰਿਆ ਹੈ ਸੀ ਪੋਤਿਆਂ ਨੂੰ
ਨਾਲ ਸਿਦਕ ਦੇ ਤੋੜ ਨਿਭਾ ਗਏ ਨੇ।
ਭਾਵੇ ਨੀਹਾਂ ਅੰਦਰ ਗਏ ਚਿਣੇ ਬੇਟੇ,
ਹੱਸ ਹੱਸ ਸ਼ਹੀਦੀਆਂ ਪਾ ਗਏ ਨੇ।
ਰੋਟੀ ਕਾਠ ਦੀ ਮਾਂ ਨੇ ਹੱਥ ਦਿੱਤੀ,
ਨਾਲ ਸਿਦਕ ਦੇ ਭੁੱਖ ਨਿਭਾ ਗਏ ਨੇ।
ਮਾਤਾ ਭਾਗਭਰੀ ਨੇ ਲਲਕਾਰਿਆ ਸੀ,
ਚਾਲੀ ਮੁਕਤੇ ਉਹ ਸਦਾ ਗਏ ਨੇ।
ਹੋਏ ਜੰਗ ਦੇ ਵਿਚ ਸ਼ਹੀਦ ਹੈ ਸਨ,
ਭੁੱਲ ਆਪਣੀ ਉਹ ਬਖਸ਼ਾ ਗਏ ਨੇ।
ਮਾਵਾਂ ਤੋਰਿਆ ਜੰਗ ਲਈ ਪੁੱਤਰਾਂ ਨੂੰ,
ਖਾਤਰ ਦੇਸ਼ ਦੀ ਜਾਨ ਘੁਮਾ ਗਏ ਨੇ।

Sri Satguru Jagjit Singh Ji eLibrary NamdhariElibrary@gmail.com

ਮਾਂ ਦੇ ਇਹ ਵਚਨ ਸਦਕੇ ਅਜੈ ਸਿੰਘ ਜ਼ਾਲਮਾ ਦੇ ਨਾਲ ਟੁਰ ਪਿਆ ਤੇ ਉਹ ਉਸ ਨੂੰ ਬੰਦਾ ਬਹਾਦੁਰ ਦੇ ਪਾਸ ਲੈ ਗਏ। ਅਜੈ ਸਿੰਘ ਨੇ ਪਿਤਾ ਦੀ ਗੋਦੀ ਵਿਚ ਬੈਠ ਕੇ ਗਲਵੱਕੜੀ ਪਾ ਲਈ ਤੇ ਪਿਤਾ ਨੇ ਪੁਛਿਆ ਪੁੱਤਰ ਅਜੈ ਸਿੰਘ ਤੇਰਾ ਕੀ ਹਾਲ ਹੈ ? ਪੁੱਤਰ ਨੇ ਅੱਗੋ ਜੁਆਬ ਦਿੱਤਾ "ਪਿਤਾ ਜੀ, ਮਾਂਜੀ ਆਖਦੇ ਸਨ ਕਿ ਤੂੰ ਹੁਣ ਕੌਮ ਦੀ ਖਾਤਰ ਜਾਣ ਦੇਣੀ ਹੈ" ਇਹ ਸੁਣ ਕੇ ਪਿਤਾ ਨੂੰ ਬਹੁਤ ਖੁਸ਼ੀ ਹੋਈ ਤੇ ਪਿਤਾ ਨੇ ਪੁੱਤਰ ਦੇ ਸਿਰ ਤੇ ਪਿਆਰ ਦਿੱਤਾ। ਉਧਰ ਸਿਪਾਹੀ ਵੀ ਕਾਹਲੇ ਸਨ। ਬੰਦੇ ਨੂੰ ਕੋਤਵਾਲੀ ਵਿੱਚੋ ਕੱਢਕੇ ਹਾਥੀ ਉਤੇ ਬਿਠਾ ਦਿੱਤਾ ਗਿਆ। ਇਕ ਵਾਰ ਬੰਦੇ ਦੀ ਠਿਠ ਕਰਨ ਵਾਸਤੇ ਫਿਰ ਬੰਦੇ ਤੇ ਉਸ ਦੇ ਸਾਥੀਆ ਨੂੰ ਲਾਲ ਕਪੜੇ ਤੇ ਟੋਪੀਆ ਪਹਿਨਾ ਕੇ ਦਿੱਲੀ ਦੇ ਬਜ਼ਾਰਾਂ ਵਿਚ ਘੁਮਾਇਆ ਗਿਆ। ਅੱਗੇ ਅੱਗੇ ਬੰਦਾ ਬਹਾਦੁਰ ਹਾਥੀ ਤੇ ਸਵਾਰ ਜਾ ਰਿਹਾ ਸੀ, ਕਾਕਾ ਅਜੈ ਸਿੰਘ ਉਨਾਂ ਦੀ ਗੋਦ ਵਿਚ ਸੀ। ਬਾਕੀ ਸਿੰਘ ਸਰਦਾਰ ਬਾਜ਼ ਸਿੰਘ, ਰਾਮ ਸਿੰਘ, ਭਾਈ ਫਤਹਿ ਸਿੰਘ ਅਤੇ ਗੁਲਾਬ ਸਿੰਘ ਬਖਸ਼ੀ (ਕੁਲ ਮਿਲਾ ਕੇ 26 ਸਿੰਘ ਸਨ) ਆਦਿ ਬੇੜੀਆ ਤੇ ਜੰਜੀਰਾਂ ਵਿੱਚ ਜਕੜੇ ਹੋਏ ਮਗਰ ਮਗਰ ਜਾ ਰਹੇ ਸਨ। ਲੋਕੀਂ ਕੋਠਿਆਂ ਤੇ ਚੜ੍ਹ ਕੇ ਤਮਾਸ਼ਾ ਦੇਖ ਰਹੇ ਸਨ ਤੇ ਕਈ ਇਹ ਵੀ ਕਹਿ ਰਹੇ ਸਨ ਕਿ ਇਹ ਜ਼ਾਲਮਾ ਦਾ ਨਾਸ਼ ਕਰਨ ਵਾਲਾ, ਧਰਮ ਰੱਖਸ਼ਕ, ਬਹਾਦੁਰ ਸਿੰਘ ਜ਼ਾਲਮਾ ਦੇ ਹੱਥ ਕਿਵੇਂ ਆ ਗਿਆ। ਕੁਝ ਤਮਾਸ਼ਬੀਨ ਇਹ ਵੀ ਕਹਿ ਰਹੇ ਸਨ ਕਿ ਹੁਣ ਬਾਗੀ ਫੜਿਆ ਗਿਆ। ਕੁਝ ਇਹ ਵੀ ਕਹਿ ਰਹੇ ਸਨ ਕਿ ਜਿਸ ਤੋਂ ਜ਼ਾਲਮ ਥਰ ਥਰ ਕੰਬਦੇ ਸਨ ਉਹ ਜ਼ਾਲਮਾ ਦੇ ਹੱਥ ਕਿਵੇਂ ਆ ਗਿਆ। ਪਰ ਉਹ ਤਾਂ ਉਸ ਮਾਲਕ ਦੀ ਰਜ਼ਾ ਮੰਨ ਕੇ ਸੂਰੇ ਧਰਮ ਲਈ ਆਪ ਵੀ ਸ਼ਹਾਦਤ ਦੇਣ ਜਾ ਰਹੇ ਸਨ। ਸ਼ਹਿਰ ਦੇ ਬਜ਼ਾਰਾ ਵਿੱਚ ਦੀ ਹੁੰਦਾ ਹੋਇਆ, ਇਹ ਜਲੂਸ ਖਵਾਜਾ ਕੁਤਬਦੀਨ ਬਖਤਿਆਰ ਕਾਕੀ ਦੀ ਦਰਗਾਹ ਕੋਲ (ਮਹਿਰੋਲੀ) ਪੁੱਜਾ।

Sri Satguru Jagjit Singh Ji eLibrary NamdhariElibrary@gmail.com

ਬੰਦਾ ਸਿੰਘ ਨੂੰ ਹਾਥੀ ਤੋਂ ਉਤਾਰ ਕੇ ਜ਼ਮੀਨ ਤੇ ਬਿਠਾ ਦਿੱਤਾ ਗਿਆ। ਸਰਬਰਾਹ ਖਾਂ ਕੋਤਵਾਲ ਨੇ ਉਹਾ ਹੁਕਮ – ਜੇ ਇਸਲਾਮ ਪਰਵਾਨ ਕਰ ਲਵੋ, ਤਾ ਜਾਨ ਬਖਸ਼ੀ ਜਾਏਗੀ – ਸਾਰਿਆਂ ਸਿੰਘਾ ਨੂੰ ਸੁਣਾਇਆ ਪਰ ਜਿਸ ਹੁਕਮ ਨੂੰ ਅੱਗੇ ਐਨੇ ਸਿੱਖਾ ਨੇ ਨਹੀ ਸੀ ਮੰਨਿਆ ਤਾ ਹੁਣ ਇਨਾਂ ਵਿੱਚੋਂ ਕੌਣ ਮੰਨਣ ਲੱਗਾ ਸੀ। ਸੋਹਣ ਸਿੰਘ ਸੀਤਲ ਦੇ ਅਨੁਸਾਰ ਹਰ ਇਕ ਸਿੰਘ ਨੂੰ ਬੜੇ ਤਸੀਹੇ ਦੇ ਕੇ ਕਤਲ ਕੀਤਾ ਗਿਆ। ਉਨਾਂ ਦੇ ਸਿਰ ਨੇਜ਼ਿਆ ਤੇ ਟੰਗ ਕੇ ਬੰਦਾ ਸਿੰਘ ਦੇ ਦੁਆਲੇ ਖੜੇ ਕੀਤੇ ਗਏ ਪਰ ਬੰਦਾ ਸਿੰਘ ਚੌਕੜੀ ਮਾਰ ਕੇ ਸ਼ਾਂਤ ਚਿਤ ਅਡੋਲ ਬੈਠੇ ਹੋਏ ਸਨ। ਉਨਾਂ ਦੇ ਆਸ ਪਾਸ ਹਜ਼ਾਰਾ ਵੇਖਣ ਵਾਲਿਆ ਦੀ ਭੀੜ ਸੀ।

ਅਜੈ ਸਿੰਘ ਇਸ ਵੱਕਤ ਕੋਈ ਚਾਰ ਕੁ ਸਾਲਾਂ ਦਾ ਸੀ। ਵੇਖਣ ਵਿਚ ਬਹੁਤ ਹੀ ਭੋਲਾ ਤੇ ਖੂਬਸੂਰਤ। ਇਕ ਵਾਰ ਫਿਰ ਬੰਦਾ ਬਹਾਦੁਰ ਨੂੰ ਉਹੀ ਹੁਕਮ 'ਮੌਤ ਜਾ ਇਸਲਾਮ' ਸੁਣਾਇਆ ਗਿਆ। ਜਦ ਬੰਦਾ ਸਿੰਘ ਨੇ ਇਸਲਾਮ ਕਬੂਲ ਕਰਨ ਤੋ ਇਨਕਾਰ ਕਰ ਦਿੱਤਾ ਤਾਂ ਅਜੈ ਸਿੰਘ ਨੂੰ ਬਾਂਹ ਤੋ ਫੜ ਕੇ ਉਸ ਦੇ ਪੱਟਾ ਤੇ ਲਿਟਾ ਦਿੱਤਾ ਗਿਆ ਤੇ ਛੁਰੀ ਸਾਹਮਣੇ ਰੱਖ ਕੇ ਬੰਦਾ ਸਿੰਘ ਨੂੰ ਕਿਹਾ ਗਿਆ ਕਿ ਉਹ ਆਪਣੇ ਹੱਥੀ ਬੱਚੇ ਨੂੰ ਕਤਲ ਕਰੇ। ਪਰ ਕੀ ਕੋਈ ਪਿਤਾ ਵੀ ਆਪਣੇ ਪੁੱਤਰ ਨੂੰ ਆਪਣੀ ਹੱਥੀਂ ਮਾਰ ਸੱਕਦਾ ਹੈ ? ਬੰਦਾ ਸਿੰਘ ਨੇ ਇਸ ਕੰਮ ਤੋਂ ਇਨਕਾਰ ਕਰ ਦਿੱਤਾ। ਫਿਰ ਜੱਲਾਦਾਂ ਨੇ ਮਾਸੂਮ ਬੱਚੇ ਨੂੰ ਪਿਤਾ ਦੀ ਗੋਦੀ ਵਿੱਚ ਹੀ ਛੁਰੀ ਨਾਲ ਕੋਹ ਸੁਟਿਆ। ਉਸ ਦੇ ਕੋਮਲ ਸ਼ਰੀਰ ਦੇ ਛੋਟੇ ਛੋਟੇ ਟੁਕੜੇ ਕਰ ਕੇਂ ਪਿਤਾ ਦੇ ਮੂੰਹ ਉਤੇ ਮਾਰੇ ਗਏ। ਬੱਚੇ ਦਾ ਕਲੇਜਾ ਕੱਢ ਕੇ ਬੰਦਾ ਸਿੰਘ ਦੇ ਮੂੰਹ ਵਿੱਚ ਤੁੰਨਿਆ ਗਿਆ ਪਰ ਧੰਨ ਉਸ ਸੰਤ ਸਿਪਾਹੀ ਦੇ, ਜੋ ਪੱਥਰ ਦੀ ਮੂਰਤੀ ਵਾਂਗ ਅਡੋਲ, ਸ਼ਾਂਤ ਚਿਤ ਬੈਠਾ ਰਿਹਾ। ਉਸ ਦੇ ਮੂੰਹੋ ਅਫਸੋਸ ਦਾ ਇਕ ਸ਼ਬਦ ਵੀ ਨਾ ਨਿਕਲਿਆ।

Sri Satguru Jagjit Singh Ji eLibrary NamdhariElibrary@gmail.com

ਇਸ ਤੋਂ ਬਾਦ ਬੰਦਾ ਸਿੰਘ ਦੀ ਆਪਣੀ ਵਾਰੀ ਆਈ। ਤੇਜ਼ ਛੁਰੀ ਨਾਲ ਜੱਲਾਦ ਨੇ ਪਹਿਲਾ ਉਸ ਦੀ ਸੱਜੀ ਅੱਖ ਕੱਢੀ। ਫਿਰ ਖੱਬੀ ਅੱਖ ਵੀ ਪਹਿਲੀ ਵਾਂਗ ਹੀ ਕੱਢੀ ਗਈ। ਉਸ ਦਾ ਖੱਬਾ ਪੈਰ ਵੱਢ ਦਿੱਤਾ। ਉਹ ਅਜੇ ਵੀ ਉਸੇ ਤਰ੍ਹਾਂ ਅਡੋਲ ਬੈਠਾ ਸੀ। ਜਲਾਦ ਨੇ ਫਿਰ ਦੋਵੇ ਹੱਥ ਵੱਢ ਦਿੱਤੇ। ਉਹਦੇ ਚਿਹਰੇ ਤੇ ਅਜੇ ਵੀ ਪਹਿਲਾਂ ਵਰਗਾ ਹੀ ਤੇਜ਼ ਸੀ। ਫਿਰ ਲੋਹੇ ਦੀਆਂ ਜਮੂਰਾ ਗਰਮ ਕਰਕੇ ਉਸ ਦੇ ਸਰੀਰ ਦੇ ਮਾਸ ਦੀਆਂ ਬੋਟੀਆਂ ਤੋੜੀਆਂ ਗਈਆਂ ਪਰ ਉਹ ਸੂਰਮਾ ਤਾਂ ਅਜੇ ਵੀ ਇਸ ਦੁਖ ਨੂੰ ਸ਼ਾਂਤੀ ਤੇ ਹੌਸਲੇ ਨਾਲ ਸਹਾਰ ਰਿਹਾ ਸੀ ਤੇ ਕਹਿ ਰਿਹਾ ;h **'ਹੁਕਮੈ ਅੰਦਰ ਸਭਿ ਕੋ ਬਾਹਰ ਹੁਕਮਿ ਨਾ ਕੋਇ'** ਅੰਤ ਵਿੱਚ ਇਸ ਸੰਤ ਦੇ ਪਵਿੱਤਰ ਸਰੀਰ ਦੇ ਤਲਵਾਰ ਨਾਲ ਹਜ਼ਾਰਾਂ ਟੁਕੜੇ ਕਰ ਦਿੱਤੇ ਗਏ। ਉਹ ਬਲੀ ਯੋਧਾ ਸੱਤ ਕਰਕੇ ਵਾਹਿਗੁਰੂ ਦਾ ਭਾਣਾ ਮੰਨ ਗਿਆ ਤੇ ਕੇਸਾਂ ਸਵਾਸਾਂ ਨਾਲ ਸਿੱਖੀ ਨਿਭਾਉਂਦਾ ਹੋਇਆ ਸ਼ਹੀਦੀ ਪਾ ਗਿਆ। ਸੈਰੁਲ ਮੁਤਖਾਰੀਨ ਦਾ ਲਿਖਾਰੀ ਲਿਖਦਾ ਹੈ ਕਿ ਬੰਦੇ ਨੇ ਇਹ ਤਸੀਹੇ ਬੜੇ ਜਿਗਰੇ ਨਾਲ ਸਹੇ। ਡਾ: ਗੰਡਾ ਸਿੰਘ ਦੇ ਅਨੁਸਾਰ ਬੰਦਾ ਸਿੰਘ ਦੇ ਬਾਕੀ ਬਚੇ ਸਾਥੀਆ ਨੂੰ ਦੂਜੇ ਦਿਨ ਕਤਲ ਕੀਤਾ ਗਿਆ।

ਬੰਦਾ ਬਹਾਦੁਰ ਅਤੇ ਉਨ੍ਹਾਂ ਦੇ ਸਾਥੀਆ ਦਾ ਇਹ ਸਾਰਾ ਹਾਲ ਸ਼ੁਸ਼ੀਲ ਕੌਰ ਨੂੰ ਦੱਸਿਆ ਗਿਆ ਤਾਂ ਕਿ ਉਹ ਡਰ ਜਾਵੇ ਤੇ ਇਸਲਾਮ ਕਬੂਲ ਕਰ ਲਵੇ ਪਰ ਅਣਖੀ ਤੇ ਬਹਾਦੁਰ ਬੀਬੀ ਨੇ ਉਸ ਅਕਾਲ ਪੁਰਖ ਅੱਗੇ ਸ਼ੁਕਰਾਨੇ ਦੀ ਅਰਦਾਸ ਕੀਤੀ ਕਿ ਉਸਦਾ ਪੁੱਤਰ, ਪਤੀ ਤੇ ਬਾਕੀ ਸਿੰਘ, ਸਿੱਖੀ ਕੇਸਾਂ ਸਵਾਸਾਂ ਨਾਲ ਨਿਭਾ ਗਏ ਅਤੇ ਨਾਲ ਹੀ ਕਬੀਰ ਦੀ ਬਾਣੀ ਦਾ ਇਹ ਸ਼ਬਦ ਪੜ੍ਹਿਆ।

**ਕਬੀਰ ਮੇਰਾ ਮੁਝ ਮੈਂ ਕੁਝ ਨਹੀ ਜੋ ਕੁਝ ਹੈ ਸੋ ਤੇਰਾ।**
**ਤੇਰਾ ਤੁਝ ਕੋ ਸੌਪਤੇ ਕਿਆ ਲਾਗੈ ਮੇਰਾ।**

ਸ਼ੁਸ਼ੀਲ ਕੌਰ ਖੂਬਸੂਰਤ ਰੱਜਕੇ ਸੀ ਤੇ ਬਾਦਸ਼ਾਹ ਦੀ ਉਸ ਉਪਰ

ਨਜ਼ਰ ਸੀ ਇਸੇ ਲਈ ਉਸ ਨੂੰ ਹੱਰਮ ਵਿੱਚ ਰੱਖਿਆ ਗਿਆ ਸੀ ਤਾਂ ਕਿ ਉਹ ਹੱਰਮ ਦੇ ਐਸ਼ੋ ਆਰਾਮ ਨੂੰ ਦੇਖ ਕੇ ਲਾਲਚ ਵਿੱਚ ਆ ਜਾਵੇ। ਉਸ ਉਤੇ ਬਹੁਤ ਜ਼ੋਰ ਪਾਇਆ ਗਿਆ ਕਿ ਉਹ ਇਸਲਾਮ ਕਬੂਲ ਕਰ ਲਵੇ ਤਾਂ ਉਸ ਦੀ ਜਾਨ ਬਖਸ਼ੀ ਜਾਵੇਗੀ। ਭਲਾ ਉਹ ਬਹਾਦੁਰ ਬੀਬੀ ਜਿਸ ਨੇ ਆਪਣੇ ਬੱਚੇ ਨੂੰ ਕੁਰਬਾਨ ਕਰ ਦਿੱਤਾ, ਆਪਣੇ ਪਤੀ ਨੂੰ ਸਿੱਖੀ ਤੋ ਕੁਰਬਾਨ ਹੁੰਦਾ ਦੇਖਿਆ, ਸੈਂਕੜੇ ਸਿੰਘ ਗੁਰੂ ਦੇ ਨਾਮ ਤੇ ਸ਼ਹੀਦ ਹੋ ਗਏ ਅਤੇ ਇਸਲਾਮ ਕਬੂਲ ਨਹੀ ਕੀਤਾ ਤਾ ਸੋਚੋ ਇਹ ਰਾਜਪੂਤ ਬੀਬੀ, ਧਰਮੀ ਅਣਖੀ, ਸੂਰਬੀਰ, ਬਹਾਦੁਰ ਦੀ ਧਰਮ ਪਤਨੀ ਕਿਵੇਂ ਇਸਲਾਮ ਕਬੂਲ ਕਰ ਸਕਦੀ ਸੀ। 'ਲਾਲ ਕਿਲੇ ਦੀ ਕੈਦਣ' ਨਾਮਕ ਪੁਸਤਕ ਵਿੱਚ ਲਿਖਾਰੀ ਲਿਖਦਾ ਹੈ ਕਿ ਜਦੋਂ ਇਸ ਬੀਬੀ ਨੇ ਦੇਖਿਆ ਕਿ ਬਾਦਸ਼ਾਹ ਦੇ ਅਫਸਰਾਂ ਦਾ ਦਿਲ ਬਈਮਾਨ ਹੈ ਤੇ ਉਸ ਦੀ ਇੱਜ਼ਤ ਆਬਰੂ ਖਤਰੇ ਵਿੱਚ ਹੈ ਤਾਂ ਇਸ ਸ਼ੇਰਨੀ ਨੇ ਬੀਬੀ ਅਨੂਪ ਕੌਰ ਦੀ ਤਰਾਂ ਆਪਣੇ ਸੀਨੇ ਵਿੱਚ ਖੰਜਰ ਮਾਰਕੇ ਸ਼ਹੀਦੀ ਪ੍ਰਾਪਤ ਕਰ ਲਈ। ਜਿਥੇ ਬਾਬਾ ਬੰਦਾ ਬਹਾਦੁਰ ਤੇ ਉਸ ਦੇ ਸਾਥੀ ਸਿੰਘਾ ਦੀ ਸ਼ਹਾਦਤ ਨੂੰ ਸਿੱਖ ਯਾਦ ਕਰਨਗੇ ਉਥੇ ਬੀਬੀ ਸ਼ੁਸ਼ੀਲ ਕੌਰ ਦੀ ਕੁਰਬਾਨੀ ਵੀ ਭੁਲਾਈ ਨਹੀ ਜਾ ਸਕੇਗੀ। ਅਨੁਮਾਨ ਹੈ ਕਿ ਇਹ ਘਟਨਾ 20 ਜੂਨ 1716 ਈ: ਦੀ ਹੈ। ਅਖੀਰ ਵਿਚ ਦੁੱਖ ਵਿੱਚ ਸੁਖ ਮਨਾਣ ਵਾਲੀ ਬੀਬੀ, ਕਾਕਾ ਅਜੈ ਸਿੰਘ ਨੂੰ ਕੁਰਬਾਨੀ ਦਾ ਸਬਕ ਪੜ੍ਹਾਉਣ ਵਾਲੀ ਤੇ ਬਾਬਾ ਬੰਦਾ ਬਹਾਦੁਰ ਦੀ ਪ੍ਰੇਰਨਾ-ਸ੍ਰੋਤ ਬੀਬੀ ਸ਼ੁਸ਼ੀਲ ਕੌਰ ਨੂੰ ਮੇਰਾ ਸ਼ਤ ਸ਼ਤ ਪ੍ਰਣਾਮ।

**ਡਾ ਹਰਬੰਸ ਕੌਰ ਸੱਗੂ**

Sri Satguru Jagjit Singh Ji eLibrary NamdhariElibrary@gmail.com

# ਪੁਸਤਕ ਸੂਚੀ

## ਪੰਜਾਬੀ


1 ਸੋਹਣ ਸਿੰਘ ਸੀਤਲ - ਬੰਦਾ ਸਿੰਘ ਸ਼ਹੀਦ

2 ਕਿਰਪਾਲ ਸਿੰਘ ਨਾਰੰਗ ਅਤੇ ਹਰੀ ਰਾਮ ਗੁਪਤਾ - ਪੰਜਾਬ ਦਾ ਇਤਿਹਾਸ

3 ਗਿਆਨੀ ਜਸਵੰਤ ਸਿੰਘ ਬੰਦਈ ਰਤਨ - ਅਮਰ ਸ਼ਹੀਦ ਬਾਬਾ ਬੰਦਾ ਸਿੰਘ ਬਹਾਦੁਰ

4 ਪ੍ਰਿੰਸੀਪਲ ਸਤਬੀਰ ਸਿੰਘ - ਸਾਡਾ ਇਤਿਹਾਸ ਭਾਗ ਪਹਿਲਾ ਅੜੇ ਦੂਜਾ

5 ਬੀ ਆਰ ਗਰੋਵਰ (ਸੰਪਾਦਕ) - ਸਰਦਾਰ ਜੱਸਾ ਸਿੰਘ ਆਹਲੂਵਾਲੀਆ

6 ਡਾ: ਮਹਿੰਦਰ ਕੌਰ ਗਿਲ (ਸੰਪਾਦਿਕਾ) - ਸ਼ਹੀਦੀ ਪਰੰਪਰਾ ਅਤੇਸਿੱਖ ਇਤਿਹਾਸ

7 ਡਾ: ਮਹਿੰਦਰ ਕੌਰ ਗਿਲ (ਸੰਪਾਦਿਕਾ) - ਗੁਰੂ ਮਹਿਲ ਅਤੇ ਹੋਰ ਬੀਬੀਆਂ

8 ਡਾ: ਮਹਿੰਦਰ ਕੌਰ ਗਿਲ (ਸੰਪਾਦਿਕਾ) - ਪਰਿਵਾਰ ਤੇ ਨਿਕਟ ਵਰਤੀ (ਮਾਤਾ ਸੁੰਦਰੀ ਜੀ)

9 ਕਰਮ ਸਿੰਘ ਹਿਸਟੋਰੀਅਨ - ਬੰਦਾ ਕੌਣ ਸੀ

10 ਸੰਤ ਸਿੰਘ ਸੇਖੋਂ - ਬੰਦਾ ਬਹਾਦਰ

11 ਭਾਈ ਵੀਰ ਸਿੰਘ - ਸ੍ਰੀ ਕਲਗੀਧਰ ਚਮਤਕਾਰ, ਉਤਰਾਰਧ

12 ਭਾਈ ਕਾਹਨ ਸਿੰਘ ਨਾਭਾ - ਮਹਾਨ ਕੋਸ਼

13 ਗਿਆਨੀ ਗਿਆਨ ਸਿੰਘ - ਪੰਥ ਪ੍ਰਕਾਸ਼

14 ਗਿਆਨੀ ਗਿਆਨ ਸਿੰਘ - ਤਵਾਰੀਖ ਗੁਰੂ ਖ਼ਾਲਸਾ

15 ਭਾਈ ਸਾਹਿਬ ਭਾਈ ਸੰਤੋਖ ਸਿੰਘ - ਗੁਰ ਪ੍ਰਤਾਪ ਸੂਰਜ ਪ੍ਰਕਾਸ਼

16 ਰਤਨ ਸਿੰਘ ਭੰਗੂ - ਪ੍ਰਾਚੀਨ ਪੰਥ ਪ੍ਰਕਾਸ਼

17 ਕਰਮ ਸਿੰਘ - ਬੰਦਾ ਬਹਾਦੁਰ


Sri Satguru Jagjit Singh Ji eLibrary NamdhariElibrary@gmail.com

## English

1 Dr Ganda Singh - Banda Singh Bahadur.
2 GS Deol - Banda Bahadur
3 Piara Singh Data - Banda Singh Bahadur.
4 Dr Gopal Singh - History of the Sikh People.
5 Irvin, William - Later Mughal Vol. 1.
6 Latif, Sayyed Mohammad - History of the Punjab.
7 Macauliffe, Max Arthur - The Sikh religon Vol. V.
8 Khazan Singh - History and Philosophy of Sikh Religon, Vol. I.
9 Cunningham. JDC - History of the Sikhs.
10 Sohan Singh - Banda the Brave.
11 Narang, GC - Transformation of Sikhism.
12 Lakshman Singh Bhagat - Sikh Martyrs.

Sri Satguru Jagjit Singh Ji eLibrary NamdhariElibrary@gmail.com

# ਸ੍ਰ: ਜੱਸਾ ਸਿੰਘ ਆਹਲੂਵਾਲੀਆ ਦੀ ਮਾਤਾ
## (ਜਿਨ੍ਹਾਂ ਦਾ ਇਤਿਹਾਸ ਵਿਚ ਜ਼ਿਕਰ ਤਾਂ ਹੈ ਪਰ ਨਾਮ ਨਹੀ ਪਤਾ)

ਇਤਿਹਾਸ ਵਿਚ ਵਡੇ ਵਡੇ ਯੋਧਿਆਂ, ਸੂਰਬੀਰਾਂ, ਦਾਨੀਆਂ, ਮਹਾਂਪੁਰਸ਼ਾਂ ਦੇ ਜੀਵਨ ਚਰਿੱਤਰ ਵਾਚੀਏ ਤਾਂ ਪਤਾ ਲਗਦਾ ਹੈ ਕਿ ਕੁਝ ਮਹਾਨ ਹਸਤੀਆਂ ਅਜਿਹੀਆਂ ਹਨ ਜੋ ਆਪਣੇ ਮਾਂ-ਬਾਪ ਕਰ ਕੇ ਜਾਣੀਆਂ ਜਾਂਦੀਆਂ ਹਨ ਅਤੇ ਕੁਝ ਮਾਂ-ਬਾਪ ਅਜਿਹੇ ਹਨ ਜੋ ਆਪਣੀ ਔਲਾਦ ਦੇ ਕਾਰਨਾਮਿਆਂ ਕਾਰਨ ਇਤਿਹਾਸ ਦੇ ਪੰਨਿਆਂ ਤੇ ਥਾਂ ਪਾ ਲੈਂਦੇ ਹਨ।

ਅਠਾਹਰਵੀ ਸਦੀ ਦੇ ਸਿੱਖ ਇਤਿਹਾਸ ਵਿਚ ਸ੍ਰ: ਜੱਸਾ ਸਿੰਘ ਆਹਲੂਵਾਲੀਆ ਅਜਿਹਾ ਹੀ ਇਕ ਨਾਂ ਹੈ, ਜਿਸ ਨੇ ਨਾ ਕੇਵਲ ਆਪਣੇ ਮਾਪਿਆਂ ਦਾ ਸਗੋਂ ਸਮੁੱਚੇ ਆਹਲੂਵਾਲੀਆ ਬੰਸ ਦਾ ਨਾਂ ਰੋਸ਼ਨ ਕੀਤਾ। ਉਸ ਨੇ ਅਹਿਮਦਸ਼ਾਹ ਅਬਦਾਲੀ ਵਰਗੇ ਜ਼ਾਲਮ ਹਮਲਾਵਰ ਦਾ ਅਨੇਕਾਂ ਵਾਰ ਬਹਾਦਰੀ ਨਾਲ ਮੁਕਾਬਲਾ ਕੀਤਾ। ਇਹ ਮਹਾਨ ਯੋਧਾ ਇਕ ਕੌਮੀ ਨਾਇਕ ਬਣ ਕੇ ਉਭਰਿਆ। 'ਸੁਲਤਾਨੁਲ-ਕੌਮ' ਅਤੇ 'ਬਾਦਸ਼ਾਹ' ਦੀ ਪਦਵੀ ਹਾਸਲ ਕੀਤੀ। ਅਬਦਾਲੀ ਵਲੋਂ ਢਾਹੇ ਜਾ ਚੁਕੇ ਪਵਿੱਤਰ ਸ੍ਰੀ ਹਰਿਮੰਦਰ ਸਾਹਿਬ ਦੀ ਮੁੜ ਉਸਾਰੀ ਕਰਵਾਈ, ਸਿੱਖ ਮਿਸਲਾਂ ਦਾ ਪੂਰਾ ਪੂਰਾ ਰਿਕਾਰਡ ਤਿਆਰ ਕਰਵਾ ਕੇ ਅਕਾਲ ਬੁੰਗੇ ਵਿਖੇ ਰਖਵਾਇਆ, ਗਊ ਗਰੀਬ ਦੀ ਰਖਿਆ ਲਈ ਆਪਣੀ ਜਾਨ ਤਕ ਦੀ ਬਾਜ਼ੀ ਲਾ ਦਿੱਤੀ, ਅਬਦਾਲੀ ਹਥੋਂ 2000 ਭਾਰਤੀ ਹਿੰਦੂ ਮਰਾਠਾ ਇਸਤਰੀਆਂ ਨੂੰ

ਛੁਡਾ ਕੇ ਘਰੋ ਘਰੀ ਪਹੁੰਚਾ ਕੇ 'ਬੰਦੀ ਛੋੜ' ਦੀ ਪਦਵੀ ਹਾਸਲ ਕੀਤੀ। ਅਜ ਵੀ ਮਰਾਠਾ ਗੀਤਾਂ ਵਿਚ ਇਸ ਮਹਾਨ ਯੋਧੇ ਦਾ ਨਾਂ ਗੂੰਜਦਾ ਹੈ।[1] ਭਾਰਤ ਦੇ ਪ੍ਰਸਿੱਧ ਇਤਿਹਾਸਕਾਰ ਸ੍ਰੀ ਐਨ.ਕੇ. ਸਿਨਹਾ ਨੂੰ ਜਿਸ ਮਹਾਨ ਯੋਧੇ ਦੀ ਪ੍ਰਸੰਸਾ ਲਈ ਆਪਦੀ ਪੁਸਤਕ 'ਦੀ ਰਾਈਜ਼ ਆਫ਼ ਦੀ ਸਿੱਖ ਪਾਵਰ' ਵਿਚ ਕਈ ਕਈ ਪੰਨੇ ਲਗਾਉਣੇ ਪਏ ਹੋਣ। ਜਿਸ ਅਗੇ ਹਿੰਦੂ, ਮੁਸਲਮਾਨ ਸਿੱਖ ਹਰ ਇਤਿਹਾਸਕਾਰ ਨੇ ਸ਼ਰਧਾ ਨਾਲ ਸਿਰ ਝੁਕਾਇਆ ਹੋਵੇ ਅਤੇ ਜਿਸ ਯੋਧੇ ਨੇ ਦੇਸ਼ ਕੌਮ ਦੀ ਖਾਤਰ ਲੜਦੇ 22 ਵਡੇ ਫੱਟ ਆਪਣੀ ਛਾਤੀ ਤੇ ਸਹਾਰੇ ਹੋਣ,[2] ਬਾਬਾ ਆਲਾ ਸਿੰਘ ਤੇ ਉਸਦੀ ਔਲਾਦ (ਮਹਾਰਾਜਾ ਪਟਿਆਲਾ) ਜਿਸ ਤੋਂ ਅੰਮ੍ਰਿਤ ਛਕਣਾ ਆਪਣਾ ਸੁਭਾਗ ਸਮਝਦੀ ਹੋਏ, ਅਜਿਹੇ ਯੋਧੇ ਨੂੰ ਜਨਮ ਦੇਣ ਵਾਲੀ ਮਾਤਾ ਕਿਨੀ ਕੁ ਮਹਾਨ ਹੋਏਗੀ, ਇਤਿਹਾਸ ਨੇ ਬਹੁਤਾ ਕਰ ਕੇ ਇਸ ਵਲੋਂ ਚੁਪੀ ਸਾਧੀ ਹੋਈ ਹੈ।

ਹੈਰਾਨੀ ਦੀ ਗੱਲ ਹੈ ਡਾ. ਗੰਡਾ ਸਿੰਘ ਵਰਗੇ ਸਿੱਖ ਇਤਿਹਾਸਕਾਰਾਂ ਨੇ ਜਿਨ੍ਹਾਂ ਨੇ ਆਹਲੂਵਾਲੀਆ ਖਾਨਦਾਨ ਦੀ ਪੂਰੀ ਬੰਸਾਵਲੀ ਆਪਣੀ ਪੁਸਤਕ 'ਸਰਦਾਰ ਜਸਾ ਸਿੰਘ ਆਹਲੂਵਾਲੀਆ' ਵਿਚ ਦੇ ਕੇ ਇਨਾਂ ਦਾ ਸਬੰਧ ਜੈਸਲਮੇਰ ਦੇ ਰਾਜਪੂਤ ਰਾਣਿਆਂ ਨਾਲ ਜੋੜਿਆ ਹੈ, ਉਹ ਵੀ ਸ੍ਰ. ਜੱਸਾ ਸਿੰਘ ਦੀ ਮਾਤਾ ਦਾ ਨਾਂ ਤਕ ਨਹੀਂ ਜਾਣ ਸਕੇ। ਇਸ ਮਹਾਨ ਯੋਧੇ ਨੂੰ ਜਨਮ ਦੇਣ ਵਾਲੀ ਮਾਤਾ ਦਾ ਨਾਂ ਕੀ ਸੀ, ਇਸ ਵਲੋਂ ਇਤਿਹਾਸ ਚੁੱਪ ਹੈ ਪਰ ਉਨ੍ਹਾਂ ਦੀ ਪ੍ਰਸੰਸਾ ਵਿਚ ਕਾਫ਼ੀ ਕੁਝ ਕਿਹਾ ਗਿਆ ਹੈ।

ਸ੍ਰ. ਬਾਘ ਸਿੰਘ ਆਪਣੇ ਸਮੇਂ ਦੇ ਪ੍ਰਸਿੱਧ ਜਥੇਦਾਰ ਹੋਏ ਹਨ ਜੋ ਸਿੱਖਾਂ ਦੇ ਅਤਿ ਕਰੜੇ ਸੰਘਰਸ਼ਮਈ ਸਮੇਂ ਜਾਨ ਹੂਲ ਕੇ ਸਿੱਖ ਮਿਸਲਾਂ ਨਾਲ ਰਹੇ ਅਤੇ ਜੰਗਾਂ ਯੁੱਧਾਂ ਦੀਆਂ ਮੁਹਿੰਮਾਂ ਤੇ ਜਾਂਦੇ ਰਹੇ। ਸ੍ਰ. ਜੱਸਾ

Sri Satguru Jagjit Singh Ji eLibrary NamdhariElibrary@gmail.com

ਸਿੰਘ ਦੀ ਮਾਤਾ ਇਨਾਂ ਦੀ ਭੈਣ ਸੀ ਜੋ ਸ੍ਰ. ਬਦਰ ਸਿੰਘ ਨਾਲ ਵਿਆਹੀ ਗਈ ਅਤੇ ਜੱਸਾ ਸਿੰਘ ਦੀ ਮਾਂ ਬਣੀ।

ਇਸ ਮਾਤਾ ਦਾ ਸਹੁਰਾ ਪਰਿਵਾਰ 'ਆਹਲੂ' ਨਾਂ ਦੇ ਪਿੰਡ ਵਿਚ ਨਿਵਾਸ ਕਰਦਾ ਸੀ ਜਦ ਕਿ ਇਹ ਆਪ 'ਹੋਲ' ਪਿੰਡ ਦੇ ਸਨ। ਇਨਾਂ ਪਿੰਡਾਂ ਦਾ ਵਸੇਬਾ ਇਸ ਖ਼ਾਨਦਾਨ ਦੇ ਆਪਣੇ ਹੀ ਵਡੇਰਿਆਂ ਨੇ ਕੀਤਾ ਸੀ। ਇਸੇ 'ਆਹਲੂ' ਪਿੰਡ ਵਿਖੇ ਬਾਲਕ ਜੱਸਾ ਸਿੰਘ ਦਾ ਜਨਮ 3 ਮਈ, 1718 ਨੂੰ ਹੋਇਆ। ਇਹ ਪਿੰਡ ਲਾਹੌਰ ਦੇ ਨੇੜੇ ਸੀ ਅਤੇ ਇਸ ਨੂੰ 'ਕਲਾਲ' ਜਾਤੀ ਦੇ ਲੋਕਾਂ ਨੇ ਵਸਾਇਆ ਸੀ। ਕਲਾਲਾਂ ਦੇ ਵਡੇ ਵਡੇਰੇ ਸ਼ੁਰੂ ਵਿਚ ਯੂ.ਪੀ. ਦੇ ਇਕ ਪਿੰਡ 'ਸ਼ੇਰ ਗੜ੍ਹ' ਵਿਚ ਰਹਿੰਦੇ ਸਨ ਅਤੇ ਸ਼ੇਰ ਗੜ੍ਹੀਏ ਕਹਿਲਾਂਦੇ ਸਨ। ਮੁਗਲ ਸਮਰਾਟ ਬਾਘਰ ਦੇ ਸਮੇ ਇਨਾਂ ਕਲਾਲਾਂ ਵਿਚੋਂ ਕਈ ਜਵਾਨ ਮਰਦ ਮੁਗਲ ਫੌਜ ਵਿਚ ਭਰਤੀ ਹੋ ਗਏ ਕੁਝ ਸਮਾਂ ਇਹ ਉਨ੍ਹਾਂ ਨਾਲ ਮਿਲ ਜੁਲ ਕੇ ਕੰਮ ਕਰਦੇ ਰਹੇ ਪਰ ਬਾਦ ਵਿਚ ਮੁਗਲਾਂ ਦੇ ਹਿੰਦੂਆਂ ਉਤੇ ਹੁੰਦੇ ਜ਼ੁਲਮ ਦੇਖ ਕੇ ਇਨਾਂ ਵਿਚੋਂ ਕੁਝ ਗੁਰੂ ਘਰ ਦੀ ਸ਼ਰਨ ਚਲੇ ਗਏ। ਇਹ ਲੋਕ ਮੂਲ ਰੂਪ ਵਿਚ ਸ਼ਰਾਬ ਦਾ ਧੰਦਾ ਕਰਦੇ ਸਨ। ਇਸ ਜਾਤੀ ਦਾ ਮੁੱਖ ਕਿਤਾ ਅੰਨ ਦਾ ਵਪਾਰ, ਅੰਨ ਰਸ ਬਣਾਉਣਾ ਤੇ ਵੇਚਣਾ, ਗੰਨੇ ਦੀ ਖੇਤੀ ਕਰਨਾ ਤੇ ਗੰਨੇ ਦੇ ਰਸ ਤੋਂ ਗੁੜ, ਸ਼ਕਰ ਤੇ ਸ਼ਰਾਬ ਬਣਾਉਣਾ ਸੀ।[3]

ਜੱਸਾ ਸਿੰਘ ਦੇ ਵਡੇ ਵਡੇਰਿਆਂ ਵਿਚੋਂ ਰਾਣਾ ਕਪੂਰ ਨੇ ਕਪੂਰਥਲਾ ਨਗਰ ਵਸਾ ਲਿਆ। ਉਸ ਦੀ ਪੰਜਵੀਂ ਪੀੜ੍ਹੀ ਵਿਚ ਰਾਣਾ ਤੁਲਸੀ ਸੀ ਜਿਸ ਦੀ ਅਕਬਰ ਦੇ ਸਮੇਂ ਮੁਗਲਾਂ ਨਾਲ ਅਣਬਣ ਹੋ ਗਈ ਤੇ ਸਿੱਟੇ ਵਜੋਂ ਉਸਦੀ ਜਗੀਰ ਜ਼ਬਤ ਕਰ ਲਈ ਗਈ। ਇਸਦੇ ਵਾਰਸਾਂ ਨੇ ਬਹੁਤ ਯਤਨ ਕੀਤੇ ਪਰ ਅਸਫਲ ਰਹੇ ਇਸੀ ਖ਼ਾਨਦਾਨ ਦੇ ਇਕ ਵ੍ਯਿਕਤੀ ਸਦਾਉ ਸਿੰਘ ਨੇ ਗੁਰੂ ਹਰਗੋਬਿੰਦ ਸਾਹਿਬ ਦੀ ਬੜੀ ਸੇਵਾ

Sri Satguru Jagjit Singh Ji eLibrary NamdhariElibrary@gmail.com

ਕੀਤੀ। ਉਸਦੇ ਪੁੱਤਰ ਸਧਾਵਾ ਸਿੰਘ ਤੇ ਸ਼ਹਿਦਾਦ ਸਿੰਘ ਨੇ ਇਸ ਤੋਂ ਵੀ ਵਧ ਉਨਤੀ ਕੀਤੀ। ਇਹ ਲਾਹੌਰ ਰਹਿੰਦੇ ਸਨ ਤੇ ਖੁਸ਼ੀ ਜਗੀਰ ਦੇ ਰੋਸ਼ ਵਜੋਂ ਨਿਤ ਲੁਟਾਂ ਮਾਰਾਂ ਕਰਦੇ ਰਹਿੰਦੇ ਸਨ। ਇਨਾਂ ਤੋਂ ਤੰਗ ਆ ਕੇ ਲਾਹੌਰ ਦੇ ਸੂਬੇ ਨੇ ਉਨ੍ਹਾਂ ਨਾਲ ਸੰਧੀ ਕਰ ਲਈ ਤੇ ਆਪਣੇ ਕੋਲ ਨੌਕਰੀ ਕਰਨ ਦੀ ਪੇਸ਼ਕਸ਼ ਕੀਤੀ। ਪਰ ਇਨਾਂ ਅਣਖੀਲੇ ਜੱਟਾਂ ਨੇ ਅਧੀਨਗੀ ਪਰਵਾਨ ਨਾ ਕਰਦੇ ਹੋਏ ਨਿਜੀ ਖੇਤੀ ਲਈ ਜ਼ਮੀਨ ਦੀ ਫਰਮਾਇਸ਼ ਕੀਤੀ। ਸੂਬੇ ਨੇ ਲਾਹੌਰ ਦੇ ਚੜ੍ਹਦੇ ਪਾਸੇ ਪੰਜ ਕੋਹ ਦੀ ਵਿੱਥ ਤੇ ਕਾਫੀ ਸਾਰੀ ਜ਼ਮੀਨ ਇਨ੍ਹਾਂ ਨੂੰ ਦੇ ਦਿੱਤੀ। ਇਸ ਵਿਚ ਉਨ੍ਹਾਂ ਨੇ ਪੰਜ ਪਿੰਡ ਹਲੋ, ਆਹਲੂ, ਸਾਧੋ, ਤੌਰ ਤੇ ਚੱਕ ਵਸਾਏ' ਸ਼ਹਿਦਾਦ ਸਿੰਘ ਦੇ ਵੰਸ਼ ਵਿਚੋਂ ਸ੍ਰ. ਦੇਵਾ ਸਿੰਘ ਤੇ ਤਿੰਨ ਪੁੱਤਰਾਂ ਵਿਚੋਂ ਇੱਕ ਪੁੱਤ ਬਦਰ ਸਿੰਘ ਦਾ ਵਿਆਹ ਹਲੋਵਾਲੀਏ ਜੱਥੇਦਾਰ ਬਾਘ ਸਿੰਘ ਦੀ ਭੈਣ ਨਾਲ ਹੋਇਆ। ਬਦਰ ਸਿੰਘ ਦੇ ਘਰ ਕਈ ਬੱਚੇ ਪੈਦਾ ਹੋਏ ਪਰ ਉਹ ਛੋਟੀ ਉਮਰ ਵਿਚ ਹੀ ਮਰ ਜਾਂਦੇ ਰਹੇ।

ਜਥੇਦਾਰ ਬਾਘ ਸਿੰਘ ਕਈ ਵਾਰ ਗੁਰੂ ਗੋਬਿੰਦ ਸਿੰਘ ਦੇ ਦਰਸ਼ਨ ਕਰ ਚੁੱਕਾ ਸੀ। ਅੰਤ ਉਹ ਆਪਣੀ ਭੈਣ ਤੇ ਭਣਵਈਏ ਨੂੰ ਲੈ ਕੇ ਗੁਰੂ ਦੇ ਦਰਬਾਰ ਜਾ ਹਾਜਰ ਹੋਇਆ। ਉਥੇ ਉਨ੍ਹਾਂ ਭਰੇ ਮਨ ਨਾਲ ਇਕ ਲੰਬੀ ਆਯੂ ਵਾਲੇ ਬੱਚੇ ਦੀ ਦਾਤ ਲਈ ਅਰਦਾਸ ਕਰਵਾਈ। ਗੁਰੂ ਜੀ ਨੇ ਤੁੱਠ ਕੇ ਵਰ ਦਿੱਤਾ ਕਿ ਇਕ ਭੁਝੰਗੀ ਪੈਦਾ ਹੋਵੇਗਾ ਜਿਸ ਦੀ ਉਮਰ ਲੰਬੀ ਹੋਵੇਗੀ। ਉਪਰੰਤ ਗੁਰੂ ਜੀ 1708 ਵਿਚ ਜੋਤੀ ਜੋਤ ਸਮਾ ਗਏ।

ਵਾਪਸ ਪਿੰਡ 'ਆਹਲੂ' ਪਰਤਣ ਤੋਂ ਕਈ ਸਾਲ ਬਾਦ ਬਾਲਕ ਜੱਸਾ ਸਿੰਘ ਦਾ ਜਨਮ ਹੋ ਗਿਆ। 1722 ਵਿਚ ਮਾਤਾ ਪਿਤਾ ਨੇ ਇਨਾਂ ਨੂੰ ਮੁੱਢਲੀ ਪੜ੍ਹਾਈ ਲਈ ਪਿੰਡ ਦੀ ਮਸੀਤ ਭੇਜ ਦਿੱਤਾ। ਜਿਥੇ ਮੌਲਵੀ ਜੀ ਕੋਲੋਂ ਜੱਸਾ ਸਿੰਘ ਨੇ ਫ਼ਾਰਸੀ ਅਖ਼ਰ ਸਿੱਖੇ। 1723 ਈ. ਵਿਚ ਜਦੋਂ

ਜੱਸਾ ਸਿੰਘ ਅਜੇ ਪੰਜ ਸਾਲ ਦਾ ਹੀ ਬੱਚਾ ਸੀ ਇਨਾਂ ਦੇ ਪਿਤਾ ਸ੍ਰ. ਬਦਰ ਸਿੰਘ ਚਲ ਵਸੇ। ਜੱਸਾ ਸਿੰਘ ਦੇ ਮਾਮਾ ਜਥੇਦਾਰ ਬਾਘ ਸਿੰਘ ਹੁਣ ਵਿਧਵਾ ਭੈਣ ਤੇ ਬਾਲਕ ਜੱਸਾ ਸਿੰਘ ਨੂੰ ਨਾਲ ਲੈ ਕੇ ਦਿੱਲੀ ਮਾਤਾ ਸੁੰਦਰੀ ਜੀ ਵਲ ਚਲ ਪਏ ਮਾਤਾ ਸੁੰਦਰੀ ਜੀ ਇਸ ਪਿਆਰੇ ਬੱਚੇ ਨੂੰ ਵੇਖ ਕੇ ਤੇ ਇਹ ਜਾਣ ਕੇ ਕਿ ਇਹ ਦਸਮ ਗੁਰੂ ਦੀ ਬਖਸ਼ਿਸ਼ ਤੇ ਰਹਿਮਤ ਦਾ ਵਰੋਸਾਇਆ ਹੈ, ਬਹੁਤ ਪ੍ਰਸੰਨ ਹੋਏ ਤੇ ਬੱਚੇ ਨੂੰ ਤੇ ਉਸਦੀ ਮਾਤਾ ਨੂੰ ਆਪਣੇ ਕੋਲ ਹੀ ਰਖ ਲਿਆ।

ਮਾਤਾ ਸੁੰਦਰੀ ਜੀ ਨੇ ਆਪਣੀ ਨਿਗਰਾਨੀ ਵਿਚ ਬੱਚੇ ਦਾ ਲਾਲਨ ਪਾਲਨ ਆਰੰਭਿਆ ਤੇ ਉਸਨੂੰ ਮਦੱਰਸੇ ਵਿਚ ਫ਼ਾਰਸੀ ਦੀ ਵਿਦਿਆ ਹਾਸਲ ਕਰਨ ਲਈ ਭੇਜ ਦਿਤਾ। ਮਾਤਾ ਜੀ ਨੇ ਆਪ ਉਨ੍ਹਾਂ ਨੂੰ ਗੁਰਮੁਖੀ ਅਖਰ ਸਿਖਾਏ। ਜੱਸਾ ਸਿੰਘ ਦੀ ਮਾਤਾ ਜੀ ਨੇ ਵੀ ਗੁਰਬਾਣੀ ਕੀਰਤਨ ਸਿੱਖ ਲਿਆ। ਦੋਨੋਂ ਮਾਤਾ ਜੀ ਦੇ ਦਰਬਾਰ ਵਿਚ ਇਕ ਤਾਰੇ ਨਾਲ ਬੜਾ ਰਸ-ਭਿੰਨਾ ਕੀਰਤਨ ਕਰਿਆ ਕਰਦੇ ਸਨ।

1729 ਵਿਚ ਸ੍ਰ. ਬਾਘ ਸਿੰਘ ਆਪਣੀ ਭੈਣ ਤੇ ਭਣੇਂਵੇ ਨੂੰ ਵਾਪਸ ਲਿਆਉਣ ਲਈ ਮਾਤਾ ਜੀ ਕੋਲ ਪੁੱਜਾ। ਮਾਤਾ ਜੀ ਨੇ ਦੋਹਾਂ ਨੂੰ ਤਿਆਰ ਕੀਤਾ। ਜੱਸਾ ਸਿੰਘ ਨੂੰ ਸੁਨਹਿਰੀ ਪੋਸ਼ਾਕ ਪਵਾਈ। ਮਾਤਾ ਸੁੰਦਰੀ ਜੀ ਨੇ ਜੱਸਾ ਸਿੰਘ ਨੂੰ ਗੁਰੂ ਗੋ.ਪਦ ਸਿੰਘ ਜੀ ਦੇ ਕਰ ਕਮਲਾਂ ਨਾਲ ਵਰਤੇ ਜਾਂਦੇ ਰਹੇ ਸ਼ਿਤਰ, ਤਲਵਾਰ, ਤੀਰਾਂ ਦਾ ਭੱਥਾ, ਗੁਰਜ, ਇਕ ਚਾਂਦੀ ਦਾ ਡੰਡਾ ਅਥਵਾ ਆਸਾ ਆਦਿ ਬਖਸ਼ਿਆ।[5] ਤੇ ਅਸੀਸਾਂ ਦਿਤੀਆਂ, "ਗੁਰੂ ਆਪ ਦੇ ਸਦਾ ਅੰਗ ਸੰਗ ਹੋਣ। ਤੇਰੀ ਤੇ ਤੇਰੀ ਸੰਤਾਨ ਅਗੇ ਆਸਿਆਂ ਵਾਲੇ ਚੋਬਦਾਰ ਚਲਿਆ ਕਰਨਗੇ। ਤੂੰ ਇਸਤਰੀ ਜਾਤੀ ਦੀ ਪੱਤ ਤੇ ਆਬਰੂ ਦਾ ਰਾਖਾ ਹੋਵੇਂਗਾ। ਤੂੰ ਭਗਤ, ਸੂਰਮਾ ਤੇ ਦਾਨੀ ਹੋਵੇਂਗਾ। ਹੁਣ ਜਾਹ ! ਅਕਾਲ ਪੁਰਖ ਤੇਰਾ ਰਾਖਾ ਹੋਵੇ। ਇਸ

Sri Satguru Jagjit Singh Ji eLibrary NamdhariElibrary@gmail.com

ਤੋਂ ਇਲਾਵਾ ਮਾਤਾ ਜੀ ਨੇ ਨਵਾਬ ਕਪੂਰ ਸਿੰਘ ਦੇ ਨਾਂ ਇਕ ਲਿਖਤੀ ਹੁਕਮਨਾਮਾ ਵੀ ਭੇਜਿਆ, "ਇਹ ਬੱਚਾ ਸਾਡਾ ਆਪਣਾ ਬੱਚਾ ਹੈ। ਇਸ ਹੋਣਹਾਰ ਬੱਚੇ ਨੂੰ ਗੁਰੂ-ਘਰ ਨੇ ਨਿਵਾਜਿਆ ਹੈ। ਇਸਨੂੰ ਆਪਣੇ ਹੱਥਾਂ ਨਾਂਲ ਅੰਮ੍ਰਿਤ ਛਕਾਉਣਾ। ਗੁਰਬਾਣੀ ਤੇ ਸ਼ਸਤਰ ਵਿਦਿਆ ਵਿਚ ਨਿਪੁੰਨ ਕਰਨਾ।"

ਇਵੇਂ ਮਾਤਾ ਸੁੰਦਰੀ ਜੀ ਤੋਂ ਵਿਦਾਇਗੀ ਲੈ ਕੇ ਬਾਲਕ ਆਪਣੀ ਮਾਤਾ ਸਮੇਤ 1729 ਈ. ਵਿਚ ਅੰਮ੍ਰਿਤਸਰ ਪੁੱਜਾ। ਉਸ ਸਮੇਂ ਹਰਿਮੰਦਰ ਸਾਹਿਬ ਦੇ ਗ੍ਰੰਥੀ ਭਾਈ ਮਨੀ ਸਿੰਘ ਜੀ ਸਨ। ਉਥੇ ਕੁਝ ਚਿਰ ਟਿਕ ਕੇ ਆਪ ਨੇ ਗੁਰਮੁਖੀ ਦੀ ਉਚੇਰੀ ਵਿਦਿਆ ਤੇ ਗੁਰਬਾਣੀ ਦਾ ਸ਼ੁੱਧ ਪਾਠ ਸਿਖਿਆ। ਫਿਰ ਬਾਘ ਸਿੰਘ ਇਨਾਂ ਨੂੰ ਜਲੰਧਰ ਜਿਲੇ ਦੇ ਕਰਤਾਰਪੁਰ ਲੈ ਗਏ ਜਿਥੇ ਉਨ੍ਹਾਂ ਦਿਨਾਂ ਵਿਚ 'ਦਲ ਖਾਲਸਾ' ਸਮੇਤ ਨਵਾਬ ਕਪੂਰ ਸਿੰਘ ਡੇਰੇ ਲਗਾਏ ਹੋਏ ਸਨ। ਨਵਾਬ ਸਾਹਿਬ ਨੇ ਮਾਤਾ ਸੁੰਦਰੀ ਜੀ ਦਾ ਹੁਕਮਨਾਮਾ ਮੱਥੇ ਨਾਲ ਲਗਾਇਆ ਅਤੇ ਬੜੇ ਧੰਨ ਭਾਗ ਸਮਝੇ ਕਿ ਮਾਤਾ ਜੀ ਨੇ ਉਨ੍ਹਾਂ ਨੂੰ ਯਾਦ ਕੀਤਾ ਹੈ। ਉਨ੍ਹਾਂ ਆਪ ਪੰਜ ਪਿਆਰਿਆਂ ਵਿਚ ਸ਼ਾਮਲ ਹੋ ਕੇ ਜੱਸਾ ਸਿੰਘ ਨੂੰ ਅੰਮ੍ਰਿਤ ਛਕਾਇਆ, ਸ਼ਸ਼ਤਰ ਵਿਦਿਆ ਆਰੰਭ ਕੀਤੀ। ਇਥੇ ਵੀ ਦੋਨੋ ਮਾਂ ਪੁੱਤ ਕੀਰਤਨ ਦੀ ਸੇਵਾ ਨਿਭਾਂਦੇ ਰਹੇ। ਕੁਝ ਸਮੇ ਬਾਦ ਜੱਸਾ ਸਿੰਘ ਫੌਜੀ ਟਰੇਨਿੰਗ ਲੈ ਕੇ ਆਪਣੀ ਮਾਤਾ ਸਮੇਤ ਪਿੰਡ ਪਰਤ ਆਏ।

ਇਤਿਹਾਸ ਵਿਚ ਇਥੋਂ ਤਕ ਹੀ ਉਨ੍ਹਾਂ ਦੀ ਮਾਤਾ ਜੀ ਦਾ ਜ਼ਿਕਰ ਹੈ। ਇਸ ਉਪਰੰਤ ਸਿੱਖਾਂ ਤੇ ਸਮੇਂ ਦੀ ਹਕੂਮਤ ਨੇ ਜੋ ਦਿਲ ਕੰਬਾਊ ਜ਼ੁਲਮ ਢਾਹੇ, ਕਿਵੇਂ ਉਨ੍ਹਾਂ ਦੇ ਘਰ ਬਾਰ, ਫ਼ਸਲਾਂ, ਖੇਤਾਂ ਨੂੰ ਸਵਾਹ ਕੀਤਾ ਗਿਆ, ਉਹ ਪਿੰਡਾਂ ਸ਼ਹਿਰਾਂ ਵਿਚ ਨਿਕਲ ਕੇ ਜੰਗਲਾਂ, ਪਹਾੜਾਂ ਦੀਆਂ ਕੁੰਦਰਾਂ ਵਿਚ ਜਾ ਛੁਪੇ। ਉਨ੍ਹਾਂ ਦੇ ਸਿਰਾਂ ਦੇ ਮੁੱਲ ਪਏ ਤੇ ਜੱਸਾ ਸਿੰਘ

ਆਹਲੂਵਾਲੀਆ ਨੇ ਜੋ ਸ਼ਾਨਦਾਰ ਜਿੱਤਾਂ ਪ੍ਰਾਪਤ ਕੀਤੀਆਂ, ਇਸ ਸਭ ਸਮੇਂ ਉਨ੍ਹਾਂ ਦੇ ਮਾਤਾ ਜੀ ਕਿਥੇ ਰਹੇ, ਕਿਵੇਂ ਰਹੇ ਉਨ੍ਹਾਂ ਦਾ ਦੇਹਾਂਤ ਕਿਵੇਂ ਹੋਇਆ, ਇਸ ਬਾਰੇ ਕਿਧਰੇ ਵੀ ਕੋਈ ਸੰਕੇਤ ਨਹੀ ਮਿਲਦਾ। ਹਾਂ, ਇਨਾਂ ਜ਼ਰੂਰ ਹੈ ਕਿ ਦੈਵੀ-ਸੂਰਤ ਤੇ ਸੀਰਤ ਦੀ ਮਾਲਕ, ਪਤੀ ਦੀ ਮੌਤ ਸਮੇਂ ਵੀ ਪੂਰੇ ਹੌਸਲੇ ਵਿਚ ਰਹਿ ਕੇ ਪੁੱਤਰ ਦੀ ਪਾਲਨਾ ਕਰਨ ਵਾਲੀ, ਇਸ ਮਹਾਨ ਔਰਤ ਦੇ ਚਰਿੱਤਰ ਦਾ ਪੂਰਾ ਪੂਰਾ ਪ੍ਰਭਾਵ ਆਪਣੇ ਪੁੱਤਰ ਦੀ ਚਰਿੱਤਰ-ਉਸਾਰੀ ਤੇ ਪਿਆ। ਡਾ. ਗੰਡਾ ਸਿੰਘ ਆਪਣੀ ਪੁਸਤਕ 'ਸਰਦਾਰ ਜੱਸਾ ਸਿੰਘ ਆਹਲੂਵਾਲੀਆ' ਦੇ ਪੰਨਾ 21 ਤੇ ਜੱਸਾ ਸਿੰਘ ਦੇ ਮਾਤਾ ਬਾਰੇ ਲਿਖਦੇ ਹਨ:

*''ਭਾਈ ਬਦਰ ਸਿੰਘ ਦੀ ਸ਼ਾਦੀ ਪਿੰਡ ਹਲੋ-ਸਾਧੋ ਦੇ ਸਰਦਾਰ ਬਾਘ ਸਿੰਘ ਦੀ ਭੈਣ ਨਾਲ ਹੋਈ। ਇਹ ਬੀਬੀ ਜੀ ਸਿੱਖੀ ਵਿਚ ਬੜੇ ਪਰਿਪਰ ਅਤੇ ਤਿਆਰ ਬਰ ਤਿਆਰ ਸਨ। ਆਪ ਗੁਰਮੁਖੀ ਪੜ੍ਹੇ ਹੋਏ ਸਨ ਅਤੇ ਸਿੱਖ ਧਾਰਮਿਕ ਗ੍ਰੰਥਾਂ ਦੀ ਆਪ ਨੂੰ ਚੰਗੀ ਵਾਕਫੀ ਸੀ। ਬਹੁਤ ਸਾਰੀ ਗੁਰਬਾਣੀ ਆਪ ਨੂੰ ਜ਼ਬਾਨੀ ਯਾਦ ਸੀ। ਫਿਰ ਵੀ ਗੁਰਬਾਣੀ ਦੀ ਪੋਥੀ ਆਪ ਗਾਤਰੇ ਨਾਲ ਸਜਾਈ ਰਖਦੇ ਸਨ। ਕੀਰਤਨ ਨਾਲ ਆਪ ਨੂੰ ਖਾਸ ਪ੍ਰੇਮ ਸੀ ਅਤੇ ਦੁਤਾਰਾ ਅੱਛਾ ਵਜਾਉਂਦੇ ਸਨ। ਸਵੇਰੇ ਸ਼ਾਮ ਗੁਰਬਾਣੀ ਦਾ ਪਾਠ ਕਰਨਾ ਅਤੇ ਕੀਰਤਨ ਚੌਕੀ ਲਗਾਉਣਾ ਆਪ ਦਾ ਸਦਾ ਦਾ ਨਿੱਤ ਨੇਮ ਸੀ। ਆਪ ਦਾ ਜੀਵਨ ਸੱਚ ਮੁਚ ਪੁਰਾਤਨ ਸਿੰਘਣੀਆਂ ਦੇ ਜੀਵਨ ਦਾ ਇਕ ਨਮੂਨਾ ਸੀ। ਇਸ ਅਨੁਸਾਰ ਹੀ ਉਨ੍ਹਾਂ ਦੇ ਸਪੁੱਤਰ ਜੱਸਾ ਸਿੰਘ ਦਾ ਜੀਵਨ ਬਣਿਆ ਸੀ ਅਤੇ ਇਹ ਹੀ ਨਿਰਮਲ-ਬੁੱਧ, ਉਜੱਲ ਦੀਦਾਰ ਅਤੇ ਸਿਦਕਵਾਨ ਮਾਤਾ ਦਾ ਜੀਵਨ ਸੱਚਾ (ਸਾਂਚਾ) ਸੀ ਜਿਸ ਵਿਚ ਪੰਜਾਬ ਦੇ ਇਕ ਸੱਚੇ ਸਪੂਤ, ਖਾਲਸਾ ਦੱਲ ਦੇ ਪ੍ਰਮੁੱਖ ਆਗੂ ਅਤੇ ਪੰਥ ਦੇ ਟਿੱਕੇ ਪਾਤਸ਼ਾਹ, ਸੁਲਤਾਨੁਲ ਕੌਮ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦਾ ਭਵਿੱਖ ਢਲਿਆ ਸੀ।''*

Sri Satguru Jagjit Singh Ji eLibrary NamdhariElibrary@gmail.com

ਇਸੀ ਪੁਸਤਕ ਦੇ ਪੰਨਾ 23 ਤੇ ਡਾ. ਗੰਡਾ ਸਿੰਘ ਫਿਰ ਇਸ ਮਹਾਨ ਮਾਤਾ ਦੀ ਭਰਪੂਰ ਪ੍ਰਸੰਸਾ ਕਰਦੇ ਹਨ:

*"ਮਾਤਾ ਨੇ ਜੱਸਾ ਸਿੰਘ ਨੂੰ ਛੋਟੀ ਉਮਰ ਵਿਚ ਹੀ ਗੁਰਬਾਣੀ ਅਤੇ ਕੀਰਤਨ ਦੀ ਸਿਖਿਆ ਦੇਣੀ ਸ਼ੁਰੂ ਕਰ ਦਿਤੀ। ਉਸ ਦੀ ਤੀਵਰ ਬੁੱਧ ਨੂੰ ਦੇਖ ਕੇ ਮਾਤਾ ਪਿਤਾ ਦੋਨੋਂ ਬੜੇ ਅਚਰਜ ਹੋ ਰਹੇ ਸਨ ਕਿ ਅਚਾਨਕ ਹੀ ਸੰਨ 1779 ਵਿਚ ਜੱਸਾ ਸਿੰਘ ਦੇ ਪਿਤਾ ਬਦਰ ਸਿੰਘ ਚੜ੍ਹਾਈ ਕਰ ਗਏ। ਮਾਤਾ ਵਾਸਤੇ ਇਹ ਸਮਾਂ ਬੜਾ ਕਰੜਾ ਸੀ। ਇਕ ਪਾਸੇ ਤਾਂ ਪਤੀ ਦਾ ਸਾਇਆ ਸਿਰ ਤੋਂ ਉਠ ਗਿਆ, ਦੂਸਰੇ ਸਰਦਾਰ ਸਿੱਖਾਂ ਦੇ ਲਹੂ ਦੀ ਤਿਰਹਾਈ ਹੋ ਰਹੀ ਸੀ। ਪਰ ਮਾਤਾ ਜੀ ਘਬਰਾਏ ਨਹੀਂ। ਉਨ੍ਹਾਂ ਪਤੀ ਦਾ ਅਕਾਲ ਚਲਾਣਾ ਵਾਹਿਗੁਰੂ ਦੇ ਭਾਣੇ ਵਿਚ ਪ੍ਰਵਾਨ ਕੀਤਾ ਅਤੇ ਉਸ ਦੀ ਰਜ਼ਾ ਅਤੇ ਯਾਦ ਵਿਚ ਦਿਨ ਬਤੀਤ ਕਰਨ ਲਗੇ।"*

ਇਸ ਤਰ੍ਹਾਂ ਡਾ. ਗੰਡਾ ਸਿੰਘ ਦੇ ਉਪਰੋਕਤ ਸ਼ਬਦਾਂ ਤੋਂ ਸਿੱਧ ਹੋ ਜਾਂਦਾ ਹੈ ਕਿ ਮਾਤਾ ਜੀ ਕਿਤਨੇ ਉੱਚ-ਗੁਣਾਂ ਦੇ ਧਾਰਨੀ ਸਨ ਅਤੇ ਉਨ੍ਹਾਂ ਦਾ ਹੀ ਸੰਚਾਰ ਉਨ੍ਹਾਂ ਜੱਸਾ ਸਿੰਘ ਵਿਚ ਕੀਤਾ।

ਕਿਹਾ ਜਾਂਦਾ ਹੈ ਕਿ ਜਨਨੀ ਜਨਮ ਦੇਵੇ ਜਾਂ ਭਗਤ ਨੂੰ ਜਨਮ ਦੇਵੇ, ਜਾਂ ਸੂਰਮੇ ਨੂੰ ਜਾਂ ਦਾਨੀ ਨੂੰ ਪਰ ਧੰਨ ਹੈ ਇਹ ਮਾਤਾ ਜਿਸ ਇਕ ਹੀ ਬੱਚੇ ਵਿਚ ਇਹ ਸਾਰੇ ਗੁਣ ਸੰਚਾਰ ਕੀਤੇ। ਜੱਸਾ ਸਿੰਘ ਦਾ ਕੀਰਤਨ ਤੇ ਗੁਰਬਾਣੀ ਪ੍ਰੇਮ, ਉਨ੍ਹਾਂ ਦਾ ਜੰਗਾਂ ਯੁੱਧਾਂ ਵਿਚਵੀ 'ਆਸਾ ਦੀ ਵਾਰ' ਦੇ ਕੀਰਤਨ ਦੇ ਨੇਮ ਨੂੰ ਬਣਾਈ ਰਖਣਾ, ਅੰਮ੍ਰਿਤ ਵੇਲੇ ਆਪਣੇ ਦਲ ਵਿਚ ਚੱਕਰ ਕਟ ਕੇ ਇਹ ਦੇਖਣਾ ਕਿ ਸਿੱਖ ਪਾਠ ਕਰ ਰਹੇ ਹਨ ਜਾਂ ਨਹੀਂ) (ਉਸੀ ਸਮੇਂ ਮੁਸਲਮਾਨ ਨੌਕਰਾਂ ਨੂੰ ਉਹ ਆਪਣੇ ਹੱਥੀਂ ਜਗਾ ਕੇ ਨਮਾਜ਼ ਪੜ੍ਹਨ ਲਈ ਪ੍ਰੇਰਦੇ), ਇਹ ਸਭ ਉਨ੍ਹਾਂ ਦੀ ਭਗਤੀ ਦਾ ਨਮੂਨਾ ਹਨ।[6] ਦਾਨੀ ਇਤਨੇ ਕਿ ਜਦੋਂ ਹਰਿਮੰਦਰ ਸਾਹਿਬ ਦੀ ਉਸਾਰੀ ਲਈ

Sri Satguru Jagjit Singh Ji eLibrary NamdhariElibrary@gmail.com

ਮਾਇਆ ਇਕੱਠੀ ਕਰਨ ਲਈ ਚਾਦਰ ਵਿਛਾਈ ਗਈ ਤਾਂ ਆਪਣੇ ਹਿੱਸੇ ਦਾ ਸਾਰੇ ਨੌ ਲੱਖ ਰੁਪਏ ਚਾਦਰ ਵਿਚ ਪਾ ਦਿੱਤੇ ਸੂਰਮੇ ਇਡੇ ਕਿ ਦੁਰਾਨੀ ਇਨ੍ਹਾਂ ਦੇ ਨਾਂ ਤੋਂ ਹੀ ਕੰਬ ਜਾਂਦੇ। ਸੋ ਮਾਂ ਨੇ ਦਾਨੀ ਦੇ, ਭਗਤ ਦੇ ਤੇ ਸੂਰਮੇ ਦੇ ਤਿੰਨੋ ਹੀ ਗੁਣ ਇਨ੍ਹਾਂ ਨੂੰ ਦਿੱਤੇ।

'ਗੁਰੂ ਤੇਰੇ ਅੰਗ ਸੰਗ ਹੈ', 'ਅਕਾਲ ਪੁਰਖ ਤੇਰਾ ਸਾਥੀ ਹੈ', ਇਹ ਭਰੋਸਾ ਮਾਂ ਨੇ ਜੱਸਾ ਸਿੰਘ ਵਿਚ ਬਚਪਨ ਵਿਚ ਹੀ ਅਜਿਹਾ ਭਰਿਆ ਸੀ ਕਿ ਮੈਦਾਨੇ-ਜੰਗ ਵਿਚ ਵੀ ਜੱਸਾ ਸਿੰਘ ਨੇ ਕਦੀ ਲੋਹੇ ਦੇ ਭਾਰੀ ਜ਼ਰਹ ਬਖਤਰ, ਖੋਦ, ਸੰਜੋ ਅਤੇ ਚਿਲਤਾਂ ਆਦਿ ਨਹੀਂ ਪਹਿਨੀਆਂ। ਉਨ੍ਹਾਂ ਦਾ ਖਿਆਲ ਸੀ ਕਿ ਇਸ ਤਰ੍ਹਾਂ ਦੀ ਭਾਰੀ ਵਰਦੀ ਨਾਲ ਸਵਾਰ ਪੂਰੀ ਤ੍ਰੇਜ਼ੀ ਤੇ ਚੁਸਤੀ ਨਾਲ ਨਾ ਤਾਂ ਵੈਰੀ ਤੇ ਹੱਲਾ ਹੀ ਕਰ ਸਕਦਾ ਹੈ ਨਾ ਹੀ ਆਪ ਬਚ ਕੇ ਨਿਕਲ ਸਕਦਾ ਹੈ। ਆਪਣੇ ਬਚਾਉ ਲਈ ਉਹ ਬਹੁਤਾ ਭਰੋਸਾ 'ਅਕਾਲ ਪੁਰਖ ਦੀ ਰੱਛਿਆ' ਪਰ ਹੀ ਕਰਦੇ ਸਨ।[7]

ਇਤਿਹਾਸ ਦੇ ਪੰਨਿਆਂ ਵਿਚ ਜ਼ਿਕਰ ਪ੍ਰਾਪਤ ਪਰ 'ਨਾਮ ਰਹਿਤ' ਇਸ ਮਹਾਨ ਮਾਤਾ ਨੂੰ ਕੌਮ ਦਾ ਸ਼ਤ ਸ਼ਤ ਪ੍ਰਨਾਮ।

– **ਡਾ: ਹਰਜਿੰਦਰ ਕੌਰ**

Sri Satguru Jagjit Singh Ji eLibrary NamdhariElibrary@gmail.com

## ਟਿਪਣੀਆਂ

1 ਡਾ ਗੰਡਾ ਸਿੰਘ, 'ਸਰਦਾਰ ਜੱਸਾ ਸਿੰਘ ਆਹਲੂਵਾਲਿਆ' , ਪੰਨਾ 115-116

ਅਮ੍ਰਿਤਾਸਰੋਵਰ, 'ਸਰਦਾਰ ਜੱਸਾ ਸਿੰਘ ਆਹਲੂਵਾਲਿਆ'(ਸੰਪਾ), ਡਾ ਬੀ ਆਰ ਗਰੋਵਰ, ਪੰਨਾ 136

2 ਰਤਨ ਸਿੰਘ ਭੰਗੂ, 'ਪੰਥ ਪ੍ਰਕਾਸ਼', ਜੱਸਾ ਸਿੰਘ ਖਾਏ ਬਾਲੀ ਘਾਇ, ਤੋ ਭੀ ਸਿੰਘ ਜੀ ਲੜਤੇ ਜਾਇ, 190

3 ਸ੍ਰ ਰਾਜਿੰਦਰ ਸਿੰਘ ਪ੍ਰੇਮ ਸੁਲਤਾਨੁਲ ਕੌਮ ਜੱਸਾ ਸਿੰਘ ਆਹਲੂਵਾਲਿਆ ਪੰਨਾ 1-2

4 ਸ੍ਰ ਰਾਜਿੰਦਰ ਸਿੰਘ ਪ੍ਰੇਮ ਸੁਲਤਾਨੁਲ ਕੌਸ਼ ਜੱਸਾ ਸਿੰਘ ਆਹਲੂਵਾਲਿਆ ਪੰਨਾ 3

5 ਪ੍ਰੋ ਹਰੀ ਰਾਮ ਗੁਪਤਾ ਲੇਖ, 'ਅਠਾਰਵੀਂ ਸਦੀ ਚ ਰਾਜਨੀਤਕ ਦੇ ਸੰਦਰਭ ਵਿਚ ਧਰਮ ਨਿਰਪੇਖ ਕੌਮੀ ਨਾਇਕ ਸ੍ਰ ਜੱਸਾ ਸਿੰਘ', ਪੰਨਾ 72

6 ਡਾ ਗੰਡਾ ਸਿੰਘ, 'ਸਰਦਾਰ ਜੱਸਾ ਸਿੰਘ ਆਹਲੂਵਾਲਿਆ' , ਪੰਨਾ 213

7 ਡਾ ਗੰਡਾ ਸਿੰਘ, 'ਸਰਦਾਰ ਜੱਸਾ ਸਿੰਘ ਆਹਲੂਵਾਲਿਆ' , ਪੰਨਾ 212

Sri Satguru Jagjit Singh Ji eLibrary NamdhariElibrary@gmail.com

# ਦੀਪ ਕੌਰ : ਇਕ ਅਸਧਾਰਨ ਨਾਰੀ

ਇਤਿਹਾਸ ਕੌਮਾਂ ਦੀ ਜਿੰਦ ਜਾਨ ਹੁੰਦਾ ਹੈ। ਜਿਹੜੀਆਂ ਕੌਮਾਂ ਸਮਾਜ ਤੇ ਭਾਈਚਾਰਾ ਆਪਣੇ ਬਜ਼ੁਗਰਾਂ ਦੇ ਇਤਿਹਾਸ ਕਾਰਨਾਮੇ ਤੇ ਮਹਾਨ ਪ੍ਰਾਪਤੀਆਂ ਨੂੰ ਯਾਦ ਨਹੀਂ ਰੱਖਦੇ ਉਹ ਆਪਣੇ ਵਿਕਾਸ ਦੇਂ ਸੋਮਿਆਂ ਨੂੰ ਬੰਦ ਕਰ ਰਹੇ ਹਨ। ਜਿਹੜੀਆਂ ਕੌਮਾਂ ਆਪਣੇ ਸੁਨਹਿਰੀ ਵਿਰਸੇ ਤੋਂ ਸੁਚੇਤ ਰੂਪ ਵਿਚ ਲਾਭ ਉਠਾਉਣਾਂ ਚਾਹੁੰਦੀਆਂ ਹਨ, ਉਹ ਬਾਰ ਬਾਰ ਪਿਉ ਦਾਦੇ ਦੇ ਕਾਰਨਾਮਿਆਂ ਨੂੰ ਆਪ ਵੀ ਯਾਦ ਕਰਦੀਆਂ ਹਨ ਤੇ ਆਪਣੀਆਂ ਅਗਲੀਆਂ ਪੀੜੀਆਂ ਦੇ ਯੁਵਕਾਂ ਤੇ ਬੱਚਿਆਂ ਨੂੰ ਆਪਣੇ ਕੌਮੀ ਇਤਿਹਾਸ ਦੀਆਂ ਘਟਨਾਵਾਂ ਤੇ ਮਹਾਨ ਵਿਅਕਤੀਆਂ ਦੇ ਜੀਵਨ ਤੋਂ ਜਾਣੂੰ ਕਰਵਾਉਂਦੀਆਂ ਹਨ। ਚੇਤਨ ਤੇ ਸਿਆਣੇ ਲੋਕ ਆਪਣੇ ਘਰ ਵਿਚ ਅਜਿਹੀਆਂ ਪੁਸਤਕਾਂ ਤੇ ਕਿਤਾਬਚੇ ਆਮ ਰੱਖਦੇ ਹਨ ਤਾਂਕਿ ਸਮਾਂ ਮਿਲਣ ਤੇ ਪ੍ਰਵਾਰ ਦੇ ਸਾਰੇ ਜੀਅ ਉਹਨਾਂ ਤੋਂ ਲਾਭ ਉਠਾਉਣ। ਗੁਰਬਾਣੀ ਵਿਚ ਵੀ ਇਸ ਬਾਰੇ ਗੁਰੂ ਸਾਹਿਬ ਨੇ ਬੜੇ ਸਪਸ਼ਟ ਸ਼ਬਦਾਂ ਵਿਚ ਫੁਰਮਾਇਆ ਹੈ : 'ਪਿਉ ਦਾਦੇ ਦਾ ਖੋਲ ਡਿੱਠਾ ਖਜ਼ਾਨਾ, ਤਾਂ ਮੇਰੇ ਮਨ ਪਿਆ ਨਿਧਾਨਾਂ'। ਆਪਣੇ ਬਜ਼ੁਰਗਾਂ ਦੇ ਗੌਰਵਮਈ ਇਤਿਹਾਸ ਨੂੰ ਪੜ੍ਹਨ ਸੁਣਨ ਤੇ ਜਾਣਨ ਨਾਲ ਸੱਚਮੁਚ ਮਨੁੱਖ ਨੂੰ ਸਤੁੰਸ਼ਟਤਾ ਖੁਸ਼ੀ, ਚੜ੍ਹਦੀ ਕਲਾ ਤੇ ਜੀਵਨ ਘੋਲ ਵਿਚ ਗੁਸਾਈਂ ਦਾ ਪਹਿਲਵਾਨੜੇ, ਬਣਕੇ ਜੂਝਣ ਲਈ ਪ੍ਰੇਰਨਾ ਮਿਲਦੀ ਹੈ।

ਹਰ ਕੌਮ ਦੇ ਇਤਿਹਾਸ ਵਿਚ ਉਤਰਾਵ ਚੜ੍ਹਾਵ, ਆਉਂਦੇ ਹਨ। ਜੀਵਨ ਸੰਘਰਸ਼ ਵਿਚ ਜਿੱਤਾਂ ਤੇ ਹਾਰਾਂ ਦੋਵੇਂ ਵਾਪਰਦੀਆਂ ਹਨ। ਇਹ

Sri Satguru Jagjit Singh Ji eLibrary NamdhariElibrary@gmail.com

ਸੰਸਾਰ ਇਕ ਵਿਸ਼ਾਲ ਸਾਗਰ ਹੈ ਜਿਸ ਵਿਚ ਸਾਡਾ ਜੀਵਨ ਰੂਪੀ ਜਹਾਜ਼ ਪਾਣੀ ਦੀਆਂ ਲਹਿਰਾਂ ਤੇ ਤਰਦਾ ਜਾ ਰਿਹਾ ਹੈ। ਕਈ ਵਾਰ ਇਹ ਜੀਵਨ ਰੂਪੀ ਜਹਾਜ਼ ਘੁੰਮਣ ਘੇਰ ਵਿਚ ਫੱਸ ਜਾਂਦਾ ਹੈ ਜਾਂ ਸੰਸਾਰ ਸਮੁੰਦਰ ਵਿਚ ਅਦਿਸ਼ ਤੇ ਲੁਕਵੀਆਂ ਚਟਾਨਾਂ ਨਾਲ ਜਾ ਟੱਕਰਾਂਦਾ ਹੈ ਫਿਰ ਸੰਕਟ ਦੀ ਘੜੀ ਆ ਜਾਂਦੀ ਹੈ ਅਜਿਹੇ ਵੇਲੇ ਸਾਡੇ ਜਹਾਜ਼ ਦੇ ਮਲਾਹ ਅਥਵਾ ਕੌਮੀ ਨੇਤਾ ਆਪਣੀ ਸੂਝ ਬੂਝ ਤੇ ਦੂਰ ਦ੍ਰਿਸ਼ਟੀ ਨਾਲ ਸਾਡੇ ਜੀਵਨ ਬੇੜੇ ਨੂੰ ਸੰਕਟ ਵਿਚੋਂ ਕੱਢ ਲੈਂਦੇ ਹਨ। ਘਬਰਾਏ ਤੇ ਦਿਲ ਛੱਡ ਰਹੇ ਮੁਸਾਫਰਾਂ ਨੂੰ ਇਤਿਹਾਸ ਸੁਣਾ ਕੇ ਮੁੜ ਦਿਲ ਰੱਖਣ ਤੇ ਸਥਿਤੀ ਦਾ ਟਾਕਰਾ ਕਰਨ ਲਈ ਤਿਆਰ ਕਰ ਲੈਂਦੇ ਹਨ।

ਅਜ ਜੁਗ ਦੀ ਸੋਚ ਤੇ ਜੀਵਨ ਦ੍ਰਿਸ਼ਟੀ ਬਦਲ ਗਈ ਹੈ। ਅਸੀਂ ਅਧਿਆਪਕ ਕਦਰਾਂ ਕੀਮਤਾਂ ਤੋਂ ਦੂਰ ਹੁੰਦੇ ਜਾ ਰਹੇ ਹਾਂ। ਸਾਡੀ ਸੋਚ ਦੂਰ ਦੀ ਨਹੀਂ ਰਹੀ ਇਸੇ ਲਈ ਹਰ ਗੱਲ ਵਿਚ ਪਹਿਲਾਂ ਸੁਆਲ ਕਰਦੇ ਹਾਂ ਕਿ ਇਸ ਵਿਚ ਸਾਨੂੰ ਕੀ ਲਾਭ ? ਇਹ ਜੀਵਨ ਮਿਠਾ ਤੇ ਅਗਲਾ ਕਿੰਨੇ ਡਿੱਠਾ ਸਾਡੀ ਸੋਚਣੀ ਦਾ ਕੇਂਦਰ ਬਣ ਗਿਆ ਹੈ। ਇਸੇ ਰੁਚੀ ਕਾਰਣ ਅਸੀਂ ਆਪਣੇ ਇਤਿਹਾਸਕ ਵਿਰਸੇ ਨੂੰ ਵੀ ਭੁਲਾਈ ਬੈਠੇ ਹਾਂ। ਇਹ ਸੋਚ ਉਸਾਰੂ ਨਹੀਂ ਇਹ ਵਿਕਾਸ ਦੀ ਥਾਂ ਵਿਨਾਸ਼ ਦੇ ਰਾਹੇ ਪਾਉਣ ਵਾਲੀ ਰੁਚੀ ਹੈ। ਜਿਸ ਤੋਂ ਬੁਧੀਜੀਵੀ ਤੇ ਦੂਰ ਦੀ ਸੋਚਣ ਵਾਲੇ ਚਿੰਤਾਤੁਰ ਹਨ। ਕੌਮ, ਦੇਸ਼ ਤੇ ਸਮਾਜ ਨੇ ਭਾਈਚਾਰੇ ਨੂੰ ਇਸ ਸਮਸਿਆ ਦਾ ਗੰਭੀਰਤਾ ਨਾਲ ਘੋਖ ਕਰਕੇ ਇਸ ਬਿਮਾਰੀ ਦਾ ਠੀਕ ਇਲਾਜ ਕਰਨਾ ਚਾਹੀਦਾ ਹੈ। ਇਹ ਸਾਡੀ ਬਦਕਿਸਮਤੀ ਹੈ ਕਿ ਅਸੀ ਆਪਣੇ ਇਤਿਹਾਸ ਦੀ ਜਿਥੇ ਸੰਭਾਲ ਵਲੋਂ ਅਣਗਹਿਲੀ ਕੀਤੀ ਹੈ ਉਥੇ ਇਸਦੀ ਮਹੱਤਤਾ ਨੂੰ ਪੂਰੀ ਤਰ੍ਹਾਂ ਸਮਝਿਆ ਵੀ ਨਹੀਂ। ਇਸੇ ਨਹੀਂ ਸੂਝਵਾਨਾਂ ਦਾ ਨਿਰਨਾ ਹੈ ਕਿ ਅਸੀਂ ਇਤਿਹਾਸ ਸਿਰਜਿਆ ਹੈ ਤੇ ਇਤਿਹਾਸ ਨੂੰ ਸੁਨਹਿਰੀ ਰੂਪ ਦੇਣ ਲਈ ਅਣਗਿਣਤ ਕੁਰਬਾਨੀਆਂ ਕੀਤੀਆਂ ਹਨ ਪਰ

Sri Satguru Jagjit Singh Ji eLibrary NamdhariElibrary@gmail.com

ਜਿਤਨੇ ਅਸੀਂ ਇਤਿਹਾਸ ਸਿਰਜਣ ਵਿਚ ਤਿੱਖੇ ਤੇ ਅਗਾਂਹ ਵਧੂ ਸਾਂ। ਉਤਨੇ ਹੀ ਇਤਿਹਾਸ ਦੀ ਸੰਭਾਲ ਵਲੋਂ ਢਿੱਲੇ ਤੇ ਪਛੜੇ ਹੋਏ ਹਾਂ।

ਜਿਥੇ ਸਾਡੇ ਗੁਰੂ ਸਾਹਿਬਾਨ ਸਾਡੇ ਸੂਰਬੀਰ, ਯੋਧੇ ਤੇ ਜਰਨੈਲ, ਸਾਡੇ ਮਹਾਨ ਵਿਦਵਾਨ ਤੇ ਮਹਾਂਪੁਰਖਾਂ ਨੇ ਯੋਗਦਾਨ ਪਾਇਆ ਹੈ ਉਥੇ ਸਾਡੇ ਸਮਾਜ ਦੀ ਇਸਤ੍ਰੀ ਜਾਤੀ ਦੀ ਕੁਰਬਾਨੀ, ਦਲੇਰੀ ਤੇ ਇਤਿਹਾਸ ਸਿਰਜਣ ਵਿਚ ਮਰਦਾਂ ਦੇ ਮੋਢੇ ਨਲ ਮੋਢਾ ਜੋੜ ਕੇ ਅਸਧਾਰਨ ਕਾਰਜ ਕਰਨ ਦੀਆਂ ਵੀ ਅਨੇਕਾਂ ਇਤਿਹਾਸਕ ਗੱਲਾਂ ਇਤਿਹਾਸ ਦੀ ਬੁੱਕਲ ਵਿਚ ਸਾਂਭੀਆਂ ਪਈਆਂ ਹਨ। ਮਾਈ ਭਾਗੋਂ ਵਰਗੀਆਂ ਬਥੇਰੀਆਂ ਅਜਿਹੀਆਂ ਇਸਤ੍ਰੀਆਂ ਇਤਿਹਾਸ ਵਿਚ ਦੇਖੀਆ ਜਾ ਸਕਦੀਆਂ ਹਨ ਜਿਹਨਾਂ ਨੇ ਅਤਿ ਸੰਕਟ ਦੇ ਸਮੇਂ ਕੌਮੀ ਜੀਵਨ ਵਿੱਚ ਦੂਰ ਰਸ ਨਤੀਜੇ ਪੈਦਾ ਕਰਨ ਵਾਲੇ ਕਾਰਜ ਕੀਤੇ। ਅਜਿਹੀਆਂ ਇਤਿਹਾਸਕ ਜੀਵਨੀਆਂ ਵਿਚ ਇਕ ਮਾਤਾ ਦੀਪ ਕੌਰ ਵੀ ਹੈ ਜਿਸਨੇ 19 ਵੀਂ ਸਦੀ ਦੇ ਮੁੱਢਲੇ ਸਾਲਾਂ ਵਿਚ ਮਹਾਨ ਪੰਥਕ ਸੇਵਾ ਕਰਕੇ ਇਹ ਸਾਬਤ ਕਰ ਦਿੱਤਾ ਕਿ ਨਾਰੀ ਕਿਸੇ ਪੱਖੋਂ ਵੀ ਕਮਜ਼ੋਰ ਤੇ ਨਿਰਬਲ ਨਹੀਂ। ਮਨ ਦੀ ਦ੍ਰਿੜਤਾ, ਸਿਦਕ ਭਰੋਸਾ ਤੇ ਗੁਰੂ ਤੇ ਵਿਸ਼ਵਾਸ਼ ਨਾਲ ਉਹ ਮਰਦ ਜਾਤੀ ਦੇ ਮੋਢੇ ਨਾਲ ਮੋਢਾ ਜੋੜ ਕੇ ਸੰਘਰਸ਼ ਵਿਚ ਜਿੱਤਾਂ ਪ੍ਰਾਪਤ ਕਰ ਸਕਦੀ ਹੈ।

ਦੀਪ ਕੌਰ ਗੁਰੂ ਤੇਗ ਬਹਾਦਰ ਜੀ ਦੀ ਧਰਮ ਸੁਪਤਨੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ, ਮਾਤਾ ਗੁਜਰੀ ਜੀ ਦੇ ਪੇਕੇ ਪਰਵਾਰ ਵਿਚ ਸ੍ਰੀ ਲਾਭ ਚੰਦ ਜੀ ਦੇ ਸਪੁੱਤਰ ਕਰਮ ਸਿੰਘ ਦੀ ਪਤਨੀ ਬਣਕੇ ਕਰਤਾਰ ਪੁਰ ਦੁਆਬਾ ਵਿਚ ਆਈ[1] ਤੇ ਆਉਂਦਿਆਂ ਸਿੱਖ ਲੋਕ ਲਹਿਰ ਵਿਚ ਅਨੇਕਾਂ ਘਲੂਘਾਰਿਆਂ ਵਿਚ ਉਸਨੇ ਆਪਣੇ ਪਤੀ ਤੇ ਉਸ ਵੇਲੇ ਦੀਆਂ ਸਿੱਖ ਮਿਸਲਾਂ ਦੀ ਜਦੋ ਜਹਿਦ ਵਿਚ ਬੜਾ ਯੋਗਦਾਨ ਪਾਇਆ ਜੋ ਪੰਜਾਬ ਦੇ ਇਤਿਹਾਸ ਦੀ ਅਮਿਟ ਯਾਦਗਾਰ ਬਣ ਗਿਆ ਹੈ। ਇਸਦੇ ਨਾਲ ਹੀ ਇਸ ਦਾ ਪਤੀ ਕਰਮ ਸਿੰਘ ਦੁਆਬੇ ਵਿਚ ਉਸ

Sri Satguru Jagjit Singh Ji eLibrary NamdhariElibrary@gmail.com

ਵੇਲੇ ਦੀ ਜਥੇਬੰਦੀ ਜੋ ਮਿਸਲਾਂ ਦੇ ਰੂਪ ਵਿਚ ਉੱਭਰ ਰਹੀ ਸੀ ਦਾ ਜਥੇਦਾਰ ਬਣ ਗਿਆ। ਨੌਜੁਆਨ ਬੀਬੀ ਦੀਪ ਕੌਰ ਦੇ ਦੋ ਕੰਮ ਸਦਾ ਯਾਦ ਰਹਿਣਗੇ ਇਕ ਤਾਂ ਉਹਨੇ ਸਿੱਖ ਔਰਤਾਂ ਦੀ ਜਥੇਬੰਦੀ ਬਣਾ ਕੇ ਇਕ ਪਾਸੇ ਸ਼ਸਤਰ ਵਿਦਿਆ ਦੇਣ ਦੀ ਪਰੰਪਰਾ ਸ਼ੁਰੂ ਕਰ ਲਈ ਤੇ ਦੂਜੇ ਪਾਸੇ ਸਮੇਂ ਦੇ ਹਾਕਮਾਂ ਵਲੋਂ ਉਜੜੇ ਤੇ ਸ਼ਰਨਾਰਥੀ ਬਣਾਏ ਪ੍ਰਵਾਰਾਂ ਨੂੰ ਆਨੰਦ ਪੁਰ ਕੀਰਤਪੁਰ ਵਿਚ ਮੁੜ ਵਸਾਉਣ ਸਮੇਂ ਮਹੱਤਵਪੂਰਨ ਸੇਵਾ ਕੀਤੀ। ਜਿਸ ਦੇ ਫਲਸਰੂਪ ਸ਼ਹੀਦਾਂ ਦੇ ਪਰਵਾਰ ਮੁੜ ਜੀਵਨ ਦੀਆਂ ਖੁਸ਼ੀਆਂ ਲੈਣ ਦੇ ਯੋਗ ਹੋ ਗਏ। ਇਹਦੇ ਨਾਲ ਹੀ 1704 ਵਿਚ ਤਬਾਹ ਹੋਏ ਅਨੰਦਪੁਰ ਦੀ ਨਗਰੀ ਵਿਚ ਮੁੜ ਰੌਣਕਾਂ ਹੋਣ ਲੱਗ ਪਈਆਂ।

ਜਿਸ ਨਗਰ ਕਰਤਾਰਪੁਰ ਦੁਆਬਾ ਵਿਚ ਦੀਪ ਕੌਰ ਨੇ ਵਿਸ਼ੇਸ਼ ਸੇਵਾ ਕਾਰਜ ਕੀਤਾ। ਇਹ ਕਰਤਾਰਪੁਰ ਗੁਰੂ ਅਰਜ਼ਨ ਦੇਵ ਜੀ ਦਾ ਵਸਾਇਆ ਹੋਇਆ ਨਗਰ ਹੈ। ਗੁਰੂ ਅਰਜਨ ਦੇਵ ਜੀ ਨੇ ਦੁਆਬੇ ਵਿਚ ਸਿੱਖੀ ਪ੍ਰਚਾਰ ਦਾ ਇਹ ਕੇਂਦਰ ਸਥਾਪਤ ਕਰਦਿਆਂ। ਇਥੇ ਜਿਸ ਅਸਥਾਨ ਤੇ ਇਕ ਵੱਡਾ ਸਾਰਾ ਲੱਕੜ ਦਾ ਥੰਮ ਗੱਡ ਕੇ ਜਿਸ ਅਸਥਾਨ ਦੀ ਉਸਾਰੀ ਕੀਤੀ। ਉਥੇ ਵਿਸ਼ੇਸ਼ ਇਤਿਹਾਸਕ ਗੁਰਧਾਮ ਗੁਰਦੁਆਰਾ ਥੰਮ ਸਾਹਿਬ ਬਣਿਆ ਹੋਇਆ ਹੈ। ਉਸਦੇ ਨਾਲ ਹੀ ਫਿਰ ਛੇਵੀਂ ਨਾਨਕ ਜੋਤ ਗੁਰੂ ਹਰਗੋਬਿੰਦ ਸਾਹਿਬ ਨੇ ਇਕ ਵਿਸ਼ੇਸ਼ ਫੌਜੀ ਦ੍ਰਿਸ਼ਟੀਕੋਣ ਨਾਲ ਕਿਲਾ ਉਸਾਰਿਆ ਤੇ ਦਸ ਸਾਲ ਇਸ ਕਿਲੇ ਵਿਚ ਗੁਰੂ ਹਰਗੋਬਿੰਦ ਸਿੰਘ ਸਾਹਿਬ ਦਾ ਨਿਵਾਸ ਰਿਹਾ। ਕਿਲੇ ਅੰਦਰ ਉਹ ਨਿਵਾਸ ਅਸਥਾਨ ਸ਼ੀਸ਼ ਮਹਿਲ ਹੁਣ ਤਕ ਮੌਜੂਦ ਹੈ। ਇਸੇ ਕਿਲੇ ਵਿਚ ਗੁਰੂ ਪਰਿਵਾਰ ਦੇ ਮੋਢੀਆਂ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਉਹ ਆਦਿ-ਬੀੜ ਹੁਣ ਤੱਕ ਸੰਭਾਲੀ ਹੋਈ ਹੈ ਜਿਸ ਬੀੜ ਦੀ ਲਿਖਾਈ ਦਾ ਕਾਰਜ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਵਿਚ ਰਾਮਸਰ ਦੇ ਕੰਢੇ ਬਿਠਾਕੇ ਭਾਈ ਗੁਰਦਾਸ ਜੀ ਤੋਂ ਕਰਵਾਇਆ ਸੀ। ਇਸੇ ਕਰਤਾਰਪੁਰ ਵਿਚ ਗੁਰੂ

Sri Satguru Jagjit Singh Ji eLibrary NamdhariElibrary@gmail.com

ਹਰਗੋਬਿੰਦ ਸਾਹਿਬ ਨੇ ਆਪਣੀਆਂ ਚਾਰ ਇਤਿਹਾਸਕ ਲੜਾਈਆਂ ਵਿਚੋਂ ਆਖਰੀ ਲੜਾਈ ਸਮੇਂ ਦੇ ਹਾਕਮਾਂ ਨਾਲ ਲੜੀ ਤੇ ਜਿੱਤ ਪ੍ਰਾਪਤ ਕੀਤੀ। ਇਸੇ ਕਰਤਾਰਪੁਰ ਦੇ ਯੁੱਧ ਸਮੇਂ ਗੁਰੂ ਦੀਆਂ ਫੌਜਾਂ ਸਾਹਿਬਜ਼ਾਦਾ ਤੇਗ ਬਹਾਦਰ ਦੀ ਕਮਾਨ ਹੇਠ ਲੜੀਆਂ।[2] ਗੁਰੁਦੁਆਰਾ ਥੰਮ ਸਾਹਿਬ ਦੇ ਲਹਿੰਦੇ ਪਾਸੇ ਥੋੜੀ ਵਿਥ ਤੇ ਭਾਈ ਲਾਭਚੰਦ ਜੀ ਦਾ ਮਕਾਨ ਸੀ। ਜਿਸਦੀ ਭੈਣ ਗੁਜਰੀ ਜੀ ਦਾ ਵਿਆਹ (ਗੁਰੂ) ਤੇਗ ਬਹਾਦਰ ਜੀ ਨਾਲ ਹੋਇਆ। ਉਸੇ ਘਰ ਦੀਪ ਕੌਰ ਵਿਆਹੀ ਆਈ।

ਦੀਪ ਕੌਰ ਦਾ ਜਨਮ ਕਰਤਾਰਪੁਰ ਨੇੜੇ ਦਿਆਲਪੁਰ ਵਿਚ ਸਾਮੂ ਸ਼ਾਹ ਦੇ ਘਰ ਰੁਕਮਣੀ ਦੀ ਕੁੱਖ ਤੋਂ ਹੋਇਆ। ਮਾਪਿਆ ਨੇ ਲਾਡ ਪਿਆਰ ਨਾਲ ਉਸਦਾ ਨਾਂਅ ਦੀਪੋ ਰਖਿਆ। ਇਹ ਬੜੀ ਸੁੰਦਰ, ਸੁਹਣੇ ਨੈਨ, ਨਖਸ਼ ਤੇ ਚੇਤੰਨ ਬੁੱਧੀ ਵਾਲੀ ਜਦ ਯੁਵਕ ਅਵਸਥਾ ਵਿਚ ਆਈ ਤਾਂ ਮਾਪਿਆਂ ਨੇ ਕਰਤਾਰਪੁਰ ਦੇ ਲਾਭ ਚੰਦ ਦੇ ਸਪੁਤਰ ਕਰਮੇ ਨਾਲ ਇਸਦਾ ਰਿਸ਼ਤਾ ਕਰ ਦਿੱਤਾ। ਉਸ ਸਮੇਂ ਗੱਲ ਬਾਤ ਪੱਕੀ ਹੋਈ ਤੇ ਵਧਾਈਆਂ ਲਈਆਂ ਦਿਤੀਆਂ ਗਈਆਂ। ਇਹ ਗੱਲ 1704 ਈਸਵੀ ਦੀ ਹੈ। ਇਤਿਹਾਸਕ ਘਟਨਾਵਾਂ ਦੇ ਵੇਰਵੇ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ 1704 ਦੇ ਅਖੀਰ ਵਿਚ ਜਦ ਅਨੰਦਪੁਰ ਛੱਡਿਆ ਅਤੇ ਉਸ ਤੋਂ ਤੁਰੰਤ ਪਿਛੋਂ ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਗਏ ਤੇ ਸਰਹੰਦ ਵਿਚ ਮਾਤਾ ਗੁਜਰੀ ਵੀ ਸ਼ਹੀਦ ਕਰ ਦਿੱਤੀ ਗਈ ਤਾਂ ਇਹਨਾਂ ਸ਼ਹੀਦੀਆਂ ਦਾ ਬਹੁਤ ਵੱਡਾ ਦੁਖ ਮਾਤਾ ਗੁਜਰੀ ਦੇ ਪੇਕੇ ਪਰਵਾਰ ਨੇ ਮਹਿਸੂਸ ਕੀਤਾ ਇਹ ਸਾਰਾ ਸਹਿਜ ਧਾਰੀ ਸਿਖ ਪਰਵਾਰ ਸੀ। ਭਾਈ ਲਾਭ ਚੰਦ ਨੇ ਆਪਣੇ ਪੁੱਤਰ ਕਰਮੇ ਨੂੰ ਤਿਆਰ ਕੀਤਾ ਕਿ ਉਹ ਮਾਲਵੇ ਵਿਚ ਜਾ ਕੇ ਗੁਰੂ ਗੋਬਿੰਦ ਸਿੰਘ ਜੀ ਦਾ ਪਤਾ ਕਰੇ। ਗੁਜਰੀ ਜੀ ਤੇ ਚਾਰ ਸਾਹਿਬਜ਼ਾਦਿਆਂ ਦੇ ਵਿਛੋੜੇ ਤੇ ਰਜ਼ਾ ਬੁਲਾਕੇ ਆਵੇ। ਕਰਮਾਂ ਗੁਰੂ ਗੋਬਿੰਦ ਸਿੰਘ ਜੀ ਦਾ ਮਾਲਵੇ ਵਿਚ ਪਤਾ ਕਰਦਾ ਸਾਬੋ ਕੀ ਤਲਵੰਡੀ ਪਹੁੰਚ ਗਿਆ। ਉਥੇ

Sri Satguru Jagjit Singh Ji eLibrary NamdhariElibrary@gmail.com

ਉਹਨਾਂ ਨਿਰਾਸ਼ਾ ਤੇ ਢਹਿੰਦੀ ਕਲਾ ਦੀ ਥਾਂ ਜਿਸ ਚੜ੍ਹਦੀ ਕਲਾ ਦਾ ਦ੍ਰਿਸ਼ ਦੇਖਿਆ ਉਸ ਤੋਂ ਪ੍ਰਭਾਵਿਤ ਹੋ ਕੇ ਖੰਡੇ ਬਾਟੇ ਦਾ ਅੰਮ੍ਰਿਤਪਾਨ ਕਰ ਲਿਆ ਤੇ ਇਸ ਤਰ੍ਹਾਂ ਕੁਝ ਮਹੀਨਿਆਂ ਪਿਛੋਂ ਸ਼ਸਤਰਧਾਰੀ ਸਿੰਘ ਬਣ ਕੇ ਕਰਮ ਸਿੰਘ ਵਾਪਸ ਕਰਤਾਰਪੁਰ ਆਇਆ। ਸ਼ਾਮੂਸ਼ਾਹ ਅਤੇ ਉਸਦੇ ਭਰਾ ਭਤੀਜਿਆਂ ਨੇ ਜਦ ਕਰਮੇ ਨੂੰ ਸਿੰਘ ਸੱਜਿਆ ਵੇਖਿਆ ਤਾਂ ਉਹ ਰਿਸ਼ਤਾ ਤੋੜ ਕੇ ਵਾਪਸ ਆਪਣੇ ਪਿੰਡ ਦਿਆਲਪੁਰ ਚਲੇ ਗਏ। ਰਿਸ਼ਤਾ ਟੁੱਟਣ ਦੀ ਗੱਲ ਦਾ ਹੁਕਮਣੀ ਤੇ ਦੀਪੋ ਦੇ ਮਨ ਤੇ ਬੜਾ ਡੂੰਘਾ ਅਸਰ ਹੋਇਆ। ਦੀਪੋ ਨੇ ਮਨ ਵਿਚ ਧਾਰ ਲਿਆ ਕਿ ਉਹ ਕਰਮ ਸਿੰਘ ਨੂੰ ਦਿਲੋਂ ਮਨੋਂ ਆਪਣਾ ਪਤੀ ਸਵੀਕਾਰ ਚੁੱਕੀ ਹੈ ਇਸ ਲਈ ਉਸੇ ਨਾਲ ਵਿਆਹ ਕਰਵਾਏਗੀ। ਕੋਈ ਹੋਰ ਉਸਦਾ ਜੀਵਨ ਸਾਥੀ ਨਹੀ ਬਣ ਸਕਦਾ ਪਰ ਸਮਾਜਕ ਬੰਧਨ ਉਹਨੂੰ ਇੱਛਾ ਪੂਰਤੀ ਵਿਚ ਰੁਕਾਵਟ ਬਣ ਰਹੇ ਸਨ। ਉਹ ਆਪਣੀ ਇਕ ਸਹੇਲੀ ਨਾਲ ਉਹਦੀ ਭੈਣ ਦੇ ਘਰ ਕਰਤਾਰਪੁਰ ਗਈ, ਜਿਥੇ ਉਹਨੂੰ ਵਿਸ਼ਵਾਸ਼ ਹੋ ਗਿਆ ਕਿ ਕਰਮ ਸਿੰਘ ਉਹਨੂੰ ਆਪਣੇ ਦਿਲ ਤੋਂ ਦੂਰ ਨਹੀ ਕਰ ਸਕਿਆ। ਕਰਤਾਰ ਪੁਰੋਂ ਮੁੜਦਿਆਂ ਰਾਹ ਵਿਚ ਪਠਾਣ ਚੌਧਰੀ ਦੇ ਬੰਦਿਆਂ ਨੇ ਦੀਪੋ ਨੂੰ ਜਬਰਦਸਤੀ ਚੁੱਕ ਲਿਆ ਤੇ ਰਾਮਗੜ੍ਹ ਲੈ ਗਏ ਜਿਥੋਂ ਸਿੰਘਾਂ ਦੇ ਇਕ ਜੱਥੇ ਨੇ ਉਸੇ ਦਿਨ ਇਹਨਾਂ ਨੂੰ ਛੁਡਾ ਕੇ ਦਿਆਲਪੁਰ ਪੁਹੰਚਾ ਦਿੱਤਾ। ਇਸ ਨਾਲ ਦੀਪੋ ਦੇ ਪੇਕੇ ਪ੍ਰਵਾਰ ਨੂੰ ਸਿੰਘਾਂ ਦੀ ਬੀਰਤਾ ਤੇ ਸੇਵਾ ਨੇ ਅਜੇਹਾ ਪ੍ਰਭਾਵਤ ਕੀਤਾ ਕਿ ਉਹਨਾਂ ਦੀ ਸਿੰਘਾਂ ਬਾਰੇ ਸੋਚ ਬਦਲਣ ਲੱਗ ਪਈ। ਪਰ ਪਠਾਣ ਚੌਧਰੀ ਤੋਂ ਡਰਦਿਆਂ ਸ਼ਾਮੂਸ਼ਾਹ ਹੋਰੀ ਪਿੰਡ ਛੱਡਕੇ ਦੂਰ ਫਗਵਾੜੇ ਜਾ ਲੁੱਕੇ। ਜਿੱਥੋਂ ਉਹਨਾਂ ਨੂੰ ਕਰਮ ਸਿੰਘ ਦੇ ਜਥੇ ਦੇ ਸਿੰਘਾਂ ਨੇ ਲੱਭਕੇ ਮੁੜ ਦਿਆਲਪੁਰ ਲੈ ਆਂਦਾ। ਇਉਂ ਦੀਪੋ ਕਰਮ ਸਿੰਘ ਨਾਲ ਵਿਆਹ ਪਿਛੋਂ ਕਰਤਾਰਪੁਰ ਆ ਗਈ ਤੇ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਦੀਪੋ ਤੋਂ ਦੀਪ ਕੌਰ ਬਣ ਗਈ।

Sri Satguru Jagjit Singh Ji eLibrary NamdhariElibrary@gmail.com

ਜੱਥੇਦਾਰ ਕਰਮ ਸਿੰਘ ਦੁਆਬੇ ਦੀ ਸਿੱਖ ਲੋਕ ਲਹਿਰ ਦਾ ਜਥੇਦਾਰ ਚੁਣਿਆ ਗਿਆ ਜਿਸ ਕਾਰਨ ਉਹਨੂੰ ਬਹੁਤਾ ਸਮਾਂ ਜਥੇਬੰਦੀ ਨੂੰ ਮਜ਼ਬੂਤ ਕਰਨ ਲਈ ਦੇਣਾ ਪਿਆ। ਪੂਰੀ ਚੜ੍ਹਦੀ ਕਲਾਂ ਨਾਲ ਪਤੀ ਦੇ ਇਸ ਕਾਰਜ ਵਿਚ ਪੂਰਾ ਯੋਗਦਾਨ ਪਾਣਾ ਸ਼ੁਰੂ ਕਰ ਦਿੱਤਾ। ਦੁਆਬੇ ਵਿਚ ਹੀ ਨਹੀ ਮਾਝੇ ਤੇ ਮਾਲਵੇ ਵਿਚ ਵੀ ਸਿੰਘਾਂ ਦੇ ਸਾਰੇ ਚੱਕਰਵਰਤੀ ਜਥਿਆਂ ਨੂੰ ਇਹ ਪਤਾ ਸੀ ਕਿ ਕਰਤਾਰਪੁਰ ਇਸ ਪ੍ਰਵਾਰ ਕਾਰਨ ਪੰਥਕ ਸਘੰਰਸ਼ ਦਾ ਕੇਂਦਰ ਹੈ। ਇਸ ਲਈ ਦੁਆਬੇ ਵਿਚੋਂ ਲੰਘਦੇ ਸਿੰਘ ਕਰਤਾਰਪੁਰ ਰੁਕਦੇ। ਦੀਪ ਕੌਰ ਉਹਨਾਂ ਦੀ ਸੇਵਾ ਸੰਭਾਲ ਦਾ ਕੰਮ ਆਪ ਕਰਦੀ। ਬਾਹਰਲੀ ਹਵੇਲੀ ਵਿਚ ਜਥੇ ਠਹਿਰਦੇ ਤੇ ਘਰ ਤੋਂ ਲੰਗਰ ਤਿਆਰ ਕਰ ਕੇ ਉਹ ਬਾਹਰ ਹਵੇਲੀ ਵਿਚ ਭੇਜਦੀ। ਕਰਮ ਸਿੰਘ ਕਰਤਾਰਪੁਰ ਹੋਵੇ ਜਾਂ ਨਾ, ਆਏ ਗਏ ਸਿੰਘਾਂ ਦੀ ਪੂਰੀ ਸੇਵਾ ਸੰਭਾਲ ਹੁੰਦੀ। ਦੀਪ ਕੌਰ ਦੀ ਪ੍ਰੇਰਨਾ ਨਾਲ ਗੱਲੀ ਮਹੱਲੇ ਦੀਆਂ ਕਈ ਇਸਤ੍ਰੀਆਂ ਇਸ ਸੇਵਾ ਵਿਚ ਉਹਦਾ ਹੱਥ ਵਟਾਉਣ ਲੱਗ ਪਈਆਂ। ਉਹਨੇ ਆਸ ਪਾਸ ਦੀਆਂ ਹਮਉਮਰ ਜ਼ਨਾਨੀਆਂ ਨੂੰ ਆਪਣੀ ਕਥਨੀ ਤੇ ਕਰਨੀ ਨਾਲ ਅਜਿਹਾ ਪ੍ਰਭਾਵਿਤ ਕੀਤਾ ਕਿ ਸਿੱਖਾਂ ਤੋਂ ਬਿਨਾ ਗੈਰ ਸਿੱਖ ਔਰਤਾਂ ਵੀ ਇਸ ਸੇਵਾ ਵਿ ਯੋਗਦਾਨ ਪਾਉਣ ਲੱਗ ਪਈਆਂ। ਉਹਨੇ ਆਪ ਸਿੱਖੀ ਜੀਵਨ ਦੀਆਂ ਜੋ ਵਿਸ਼ੇਸ਼ਤਾਈਆਂ ਗ੍ਰਹਿਣ ਕੀਤੀਆਂ ਉਹਨਾਂ ਨੂੰ ਬੜੇ ਸੁਆਦਲੇ ਢੰਗ ਨਾਲ ਆਂਢਣਾਂ ਗੁਆਢਣਾਂ ਵਿਚ ਵੰਡਿਆਂ। ਉਹਨੇ ਇਹ ਯਕੀਨ ਦੁਆ ਦਿੱਤਾ ਕਿ ਨਾਰੀ ਕੋਈ ਕਮਜ਼ੋਰ ਵਰਗ ਨਹੀਂ ਇਹ ਮਰਦ ਦੇ ਨਾਲ ਮੋਢੇ ਨਾਲ ਮੋਢਾ ਜੋੜਕੇ ਜੀਵਨ ਵਿਕਾਸ ਵੱਲ ਕਦਮ ਪੁੱਟ ਸਕਦੀ ਹੈ। ਇਹ ਆਪਣੀ ਰਖਿਆ ਦੇ ਸਮਰਥ ਹੈ। ਆਮ ਨਾਰੀਆਂ ਵਿਚ ਸਵੈ ਵਿਸ਼ਵਾਸ਼ ਦੀ ਘਾਟ ਹੈ। ਜੋ ਉਹ ਆਪਣੇ ਆਤਮ ਵਿਸ਼ਵਾਸ਼ ਨੂੰ ਤਕੜਾ ਕਰ ਲਵੇ ਤੇ ਚੜ੍ਹਦੀ ਕਲਾ ਨਾਲ ਜੀਵਨ ਦੇ ਹਰ ਸੰਕਟ ਦਾ ਟਾਕਰਾ ਕਰਨ ਦਾ ਦ੍ਰਿੜ ਇਰਾਦਾ ਕਰ ਲਵੇ ਤਾਂ ਉਹ ਹਰ

Sri Satguru Jagjit Singh Ji eLibrary NamdhariElibrary@gmail.com

ਮੈਦਾਨ ਫਤਹ ਕਰਨ ਦੇ ਸਮਰੱਥ ਹੋ ਸਕਦੀ ਹੈ। ਉਹਦੀਆਂ ਇਹਨਾਂ ਗੱਲਾਂ ਦਾ ਬੜਾ ਚੰਗਾ ਅਸਰ ਹੁੰਦਾ ਗਿਆ।

ਜੱਥੇਦਾਰ ਕਰਮ ਸਿੰਘ ਜਦ ਵੀ ਕਿਸੇ ਮੁਹਿੰਮ ਤੇ ਜਾਂਦਾ ਜਾਂ ਕਿਸੇ ਯੁਧ ਖੇਤਰ ਵਿਚ ਭਾਗ ਲੈਣ ਲਈ ਤੁਰਦਾ ਤਾਂ ਦੀਪ ਕੌਰ ਉਹਨੂੰ ਖੁਸ਼ੀ ਖੁਸ਼ੀ ਵਿਦਾ ਕਰਦੀ ਉਹਨੇ ਉਹਦੇ ਘਰੋਂ ਜਾਣ ਲੱਗੇ ਕਦੇ ਮਨ ਮੈਲਾ ਨਹੀਂ ਕੀਤਾ। ਕਦੇ ਉਦਾਸੀ ਪ੍ਰਗਟ ਨਹੀ ਕੀਤੀ। ਸਗੋਂ ਮੁਸਕਰਾਦਿਆਂ ਖਿੜੇ ਮੱਥੇ ਗੁਰਬਾਣੀ ਦੀਆਂ ਤੁੱਕਾਂ ਰਾਹੀ ਸ਼ੁਭ ਕਾਮਨਾਵਾਂ ਭੇਟ ਕਰਦਿਆਂ ਤੋਰਦੀ ਰਹੀ। ਪਹਲਾਂ ਪਹਿਲ ਉਹ ਬਾਹਰਲੀ ਹਵੇਲੀ ਤਕ ਵੀ ਨਹੀਂ ਸੀ ਜਾਂਦੀ। ਕਿਉਂਕਿ ਸਮੇਂ ਦੇ ਰਿਵਾਜ ਅਨੁਸਾਰ ਔਰਤਾਂ ਘਰਾਂ ਦੀ ਚਾਰ ਦੀਵਾਰੀ ਵਿਚ ਹੀ ਰਹਿੰਦੀਆਂ। ਹਨੇਰੀ ਸਵੇਰੇ ਹੀ ਬਹਰ ਖੇਤਾਂ ਤੱਕ ਜਾਂਦੀਆਂ ਦੀਪ ਕੌਰ ਨੂੰ ਇਹ ਗੱਲ ਪਸੰਦ ਨਹੀਂ ਸੀ। ਉਹ ਸਮਝਦੀ ਸੀ ਕਿ ਇਹ ਰਿਵਾਜ਼ ਉਹਨਾਂ ਦੇ ਸੇਵਾ ਕਾਰਜ ਵਿਚ ਰੁਕਾਵਟ ਹੈ। ਉਹਨੇ ਪਹਿਲਾਂ ਕਰਮ ਸਿੰਘ ਨਾਲ ਗੱਲ ਕਰਕੇ ਇਹਦੀ ਆਗਿਆ ਲਈ ਤੇ ਫਿਰ ਸੱਸ (ਮਾਤਾ) ਪਿਤਾ (ਸਹੁਰੇ ਜੀ) ਦੀ ਪ੍ਰਵਾਨਗੀ ਨਾਲ ਉਹ ਬਾਹਰਲੀ ਹਵੇਲੀ ਵਿਚ ਜਾਣ ਲੱਗ ਪਈ ਜਥਿਆ ਨਾਲ ਗੱਲਬਾਤ ਕਰਦੀ। ਕਈ ਮਾਮਲਿਆਂ ਵਿਚ ਉਹਨਾਂ ਨੂੰ ਸਲਾਹ ਵੀ ਦੇਂਦੀ ਇਉਂ ਉਹਦਾ ਮਰਦ ਜਾਤੀ ਤੋਂ ਦੂਰ ਰਹਿਣ ਦਾ ਝਾਕਾ ਖਤਮ ਹੋ ਗਿਆ। ਉਹਦੀ ਦੇਖਾ ਦੇਖੀ ਕਈ ਹੋਰ ਮੁਟਿਆਰਾਂ ਵੀ ਖੁਲ੍ਹ ਕੇ ਜੀਵਨ ਵਿਚ ਵਿਚਰਣ ਲੱਗ ਪਈਆਂ। ਇਸ ਤਰ੍ਹਾਂ ਦੀਪ ਕੌਰ ਦਾ ਜੀਵਨ ਨਾਰੀ ਜਾਤੀ ਨੂੰ ਸਮਾਜਕ ਕਾਰਜਾਂ ਵਿਚ ਸੁਤੰਤਰ ਵਿਚਰਣ ਦਾ ਇਕ ਇਨਕਲਾਬੀ ਕਦਮ ਬਣ ਗਿਆ।

ਦੂਜਾ ਕਦਮ ਦੀਪ ਕੌਰ ਦਾ ਸਿਖ ਨਾਰੀਆਂ ਨੂੰ ਸਿੰਘਾਂ ਵਾਂਗ ਹੀ ਹਥਿਆਰ ਬੰਦ ਤੇ ਜਥੇਬੰਦ ਕਰਨ ਦਾ ਸੀ। ਉਹ ਸਮਝਦੀ ਸੀ ਕਿ

Sri Satguru Jagjit Singh Ji eLibrary NamdhariElibrary@gmail.com

ਕਿਸੇ ਆ ਬਣੀ ਭੀੜ ਸਮੇ ਜਾਂ ਵੈਰੀਆਂ ਦੇ ਹਮਲੇ ਸਮੇਂ ਸਵੈ ਰਖਿਆ ਲਈ ਜ਼ਰੂਰੀ ਹੈ ਕਿ ਨਾਰੀਆਂ ਨੂੰ ਸ਼ਸਤਰ ਚਲਾਉਣਾ ਆਵੇ। ਇਸ ਲਈ ਦੀਪ ਕੌਰ ਨੇ ਸਿਖ ਨੌਜਵਾਨ ਇਸਤ੍ਰੀਆਂ ਨੂੰ ਗਤਕਾ ਸਿਖਾਉਣ ਦੀ ਤਜਵੀਜ ਰੱਖੀ ਤੇ ਇਸ ਤਰ੍ਹਾਂ ਪਹਿਲੀ ਵਾਰ ਕਰਤਾਰਪੁਰ ਵਿਚ ਹੀ ਸਿਖ ਬੀਬੀਆਂ ਦੀ ਗਤਕਾ ਪਾਰਟੀ ਤਿਆਰ ਕਰਨ ਦਾ ਕੰਮ ਸ਼ੁਰੂ ਹੋ ਗਿਆ। ਜਿਹਨਾਂ ਔਰਤਾਂ ਨੇ ਕਦੇ ਛੋਟੀ ਮੋਟੀ ਸੋਟੀ ਨਾਲ ਵੀ ਕਿਸੇ ਦਾ ਟਾਕਰਾ ਨਹੀ ਸੀ ਕੀਤਾ ਉਹ ਹੁਣ ਵੱਡੀਆਂ ਡਾਂਗਾ ਚੁੱਕ ਕੇ ਵਾਰ ਰੋਕਣ ਤੇ ਵਾਰ ਕਰਨ ਦੇ ਸਮਰੱਥ ਹੋ ਗਈਆਂ। ਫਿਰ ਹੌਲੀ ਹੌਲੀ ਬਰਛੇ ਚੁੱਕਣ ਤੇ ਕ੍ਰਿਪਾਨਾਂ ਦੇ ਟਾਕਰੇ ਦੇ ਗੁਰ ਵੀ ਕਈਆਂ ਨੇ ਸਿਖ ਲਏ। ਇਸ ਤਰ੍ਹਾਂ ਨਾਰੀ ਜਾਤੀ ਅੰਦਰ ਸਵੈ ਭਰੋਸੇ ਤੇ ਆਤਮ ਵਿਸ਼ਵਾਸ਼ ਦੀ ਭਾਵਨਾ ਪ੍ਰਬਲ ਹੋਣ ਲਗ ਪਈ। ਦੀਪ ਕੌਰ ਸਿਖ ਨਾਰੀਆਂ ਵਿਚ ਸ਼ਸਤਰ ਵਿਦਿਆ ਪ੍ਰਚਲਤ ਕਰਨ ਦੀ ਜਥੇਦਾਰ ਕਰਮ ਸਿੰਘ ਤੇ ਸਿਖ ਲੋਕ ਲਹਿਰ ਦੇ ਦੂਜੇ ਆਗੂ ਖੁਸ਼ੀ ਦਾ ਚਰਚਾ ਦੂਰ ਦੁਰਾਡੇ ਤੱਕ ਸਿੱਖ ਤੇ ਗੈਰ ਸਿੱਖ ਹਲਕਿਆਂ ਵਿਚ ਹੋਣ ਲੱਗ ਪਿਆ।

ਇਲਾਕੇ ਦੀਆਂ ਕੁਝ ਵਡੇਰੀ ਉਮਰ ਦੀਆਂ ਔਰਤਾਂ ਨੇ ਇਸਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਉਹ ਪੁਰਾਤਨਵਾਦੀ ਵਿਚਾਰਾਂ ਦੀਆਂ ਤੇ ਵਹਿਮਾਂ ਭਰਮਾਂ ਵਿਚ ਫੱਸੀਆਂ ਇਨ੍ਹਾਂ ਨਵੇ ਖਿਆਲਾਂ ਤੇ ਜੀਵਨ ਢੰਗ ਨੂੰ ਕਿਸੇ ਬਰਦਾਸ਼ਤ ਕਰਦੀਆਂ। ਉਹਨਾਂ ਨੂੰ ਇਉਂ ਭਾਸਣ ਲਗ ਪਿਆ ਕਿ ਦੀਪ ਕੌਰ ਨੂੰਹਾਂ ਧੀਆਂ ਨੂੰ ਮਾਪਿਆਂ ਤੋ ਬਾਗੀ ਕਰਵਾ ਰਹੀ ਹੈ। ਕਈਆਂ ਨੇ ਔਰਤਾਂ ਦੀ ਇਸ ਜਾਗ੍ਰਤੀ ਲਹਿਰ ਨੂੰ ਤੇ ਇਸ ਵਿਚ ਸ਼ਾਮਲ ਹੋ ਰਹੀਆਂ ਨੌਜੁਆਨ ਔਰਤਾਂ ਨੂੰ ਬੇਸ਼ਰਮ ਬੇਹਯਾ ਤਕ ਦੀਆਂ ਗਾਲ੍ਹਾਂ ਵੀ ਕੱਢੀਆਂ ਪਰ ਉਹ ਆਪਣੀ ਧੁੰਨ ਵਿਚ ਵਿਰੋਧਤਾ ਦੀ ਪ੍ਰਵਾਹ ਕੀਤੇ ਬਗੈਰ ਅੱਗੇ ਵੱਧਦੀਆਂ ਗਈਆਂ। ਇਸ ਨਵਜਾਗ੍ਰਤੀ ਲਹਿਰ ਦੀ ਮੁਖੀ ਦੀਪ ਕੌਰ ਨਾ ਗੁੱਸਾ ਕਰਦੀ ਤੇ ਨਾ ਵਿਰੋਧਤਾ ਕਰਨ ਵਾਲਿਆਂ ਵਿਰੁਧ

Sri Satguru Jagjit Singh Ji eLibrary NamdhariElibrary@gmail.com

ਦੂਸ਼ਨਬਾਜ਼ੀ ਵਿਚ ਉਲਝਦੀ। ਉਸਦਾ ਵਿਸ਼ਵਾਸ਼ ਸੀ ਕਿ ਜੇ ਤੁਸੀਂ ਨੇਕ ਨੀਅਤ ਹੋ ਤੇ ਨਿਸ਼ਕਾਮ ਹੋ ਕੇ ਸਮਾਜ ਤੇ ਭਾਈਚਾਰੇ ਦੀ ਸੇਵਾ ਕਰਦੇ ਚੱਲੋ। ਜਦ ਇਸ ਸੇਵਾ ਨੂੰ ਫਲ ਲੱਗਾ ਫਿਰ ਲੋਕਾਂ ਦੇ ਉਸਾਰੂ ਜੀਵਨ ਵਿਚ ਨਵੇਂ ਗੁਣਾਂ ਦਾ ਸੰਚਾਰ ਹੋਇਆ ਤਾਂ ਆਪੇ ਉਹ ਵਿਰੋਧਤਾ ਕਰਨ ਵਾਲੇ ਪ੍ਰਸ਼ੰਸ਼ਕ ਦੀ ਬਣ ਜਾਣਗੇ। ਨਿੰਦਾਂ ਨੂੰ ਨਿੰਦਾ ਨਾਲ ਨਹੀਂ ਕਟਿਆ ਜਾ ਸਕਦਾ। ਗੁਣਾਂ ਦੀ ਬਹੁਲਤਾ ਨਿੰਦਕਾਂ ਲਈ ਢੁਕਵਾਂ ਉੱਤਰ ਹੋ ਸਕਦੀ ਹੈ। ਇਸ ਨੀਤੀ ਨਾਲ ਉਹ ਆਪਣੇ ਮਿਸ਼ਨ ਵਿਚ ਬੜੀ ਸਫਲ ਹੋਈ।

ਫਿਰ ਉਹਨੇ ਇਸਤਰੀ ਜੱਥਾ ਬਣਾ ਲਿਆ। ਜੋ ਅਮਨ ਸ਼ਾਂਤੀ ਦਿਨਾਂ ਵਿਚ ਲੋਕ ਸੇਵਾ ਦੇ ਕਾਰਜ ਕਰਦਿਆਂ ਬੀਮਾਰ ਤੇ ਬੁੱਢੀਆਂ ਔਰਤਾਂ ਦੀ ਸੇਵਾ ਸੰਭਾਲ ਕਰਦੀਆਂ ਦਵਾ ਦਾਰੂ ਲਿਆ ਦਿੰਦੀਆਂ ਤੇ ਜਿਨਾਂ ਦੀ ਰੋਟੀ ਪਾਣੀ ਤੇ ਖਾਣੇ ਦਾ ਪ੍ਰਬੰਧ ਕਰਨ ਵਾਲਾ ਪ੍ਰਵਾਰ ਦਾ ਹੋਰ ਕੋਈ ਜੀਅ ਨਹੀਂ ਸੀ ਉਹਨਾਂ ਲਈ ਇਹ ਪ੍ਰਬੰਧ ਕਰਦੀਆਂ ਉਹ ਅਸੀਸਾਂ ਦਿੰਦੀਆਂ ਤੇ ਇਸ ਇਸਤਰੀ ਜਥੇ ਦੀ ਸੇਵਾ ਦਾ ਹਰ ਆਏ ਗਏ ਅਗੇ ਚਰਚਾ ਕਰਦੀਆਂ। ਇਕ ਦੋ ਵਾਰ ਅਜਿਹੀ ਘਟਨਾ ਵਾਪਰੀ ਕਿ ਦੋ ਤਿੰਨ ਜੁਆਨ ਕੁੜੀਆਂ ਖੇਤਾਂ ਨੂੰ ਜਾਂਦੀਆਂ ਜਦ ਕਰਤਾਰਪੁਰ ਦਾ ਬਾਹਰਲਾ ਖੁਲ੍ਹਾ ਰਾਹ ਪਾਰ ਕਰਨ ਲਗੀਆਂ ਤਾਂ ਦੋ ਸ਼ਰਾਬੀਆਂ ਤੇ ਨਸ਼ੀਲੀਆਂ ਵਸਤਾਂ ਦਾ ਸੇਵਨ ਕਰਨ ਵਾਲੇ ਅਵਾਰਾ ਬੰਦਿਆਂ ਨੇ ਉਹਨਾਂ ਦਾ ਰਾਹ ਰੋਕਦੇ ਗੰਦੇ ਮਖੌਲ ਕਰਨੇ ਸ਼ੁਰੂ ਕਰ ਦਿੱਤੇ। ਉਹਨਾਂ ਦੇਖਿਆ ਕਿ ਕੋਈ ਬੰਦਾ ਨੇੜੇ ਨਹੀਂ ਉਹ ਜੋ ਚਾਹੁਣ ਇਹਨਾਂ ਨਾਲ ਛੇੜਖਾਨੀ ਕਰ ਸਕਦੇ ਨੇ। ਉਹ ਇਸਤਰੀ ਜਥੇ ਦੀਆਂ ਮੈਂਬਰ ਸਨ। ਉਹਨਾਂ ਨੇ ਬੜੀ ਹੁਸ਼ਿਆਰੀ ਨਾਲ ਉਹਨਾਂ ਦੋਨਾਂ ਨੂੰ ਵਸੋਂ ਦੇ ਨੇੜੇ ਲੈ ਆਂਦਾ ਫਿਰ ਰੌਲਾ ਪਾ ਦਿੱਤਾ ਸਚਮੁਚ ਪੰਜ ਸੱਤ ਕੁੜੀਆਂ ਸੋਟੀਆਂ ਤੇ ਕ੍ਰਿਪਾਨਾ ਲੈ ਕੇ ਆ ਗਈਆਂ। ਭੱਜਣ ਦਾ ਯਤਨ ਕਰਨ ਵਾਲੇ ਉਹਨਾਂ ਦੋਹਾਂ ਬੰਦਿਆਂ

Sri Satguru Jagjit Singh Ji eLibrary NamdhariElibrary@gmail.com

ਨੂੰ ਅਜਿਹਾ ਕੁਟਾਪਾ ਚਾੜ੍ਹਿਆ ਕਿ ਸਾਰੇ ਇਲਾਕੇ ਦੇ ਸਮਾਜ ਵਿਰੋਧੀ ਅਨਸਰਾਂ ਨੂੰ ਕੰਨ ਹੋ ਗਏ ਕਿ ਇਹ ਹੁਣ ਸ਼ੇਰਨੀਆਂ ਤੋਂ ਮਾੜਾ ਵਿਅਕਤੀ ਮਾਰ ਖਾਧੇ ਬਿਨਾਂ ਨਹੀ ਰਹਿ ਸਕਦਾ। ਇਸੇ ਤਰ੍ਹਾਂ ਇਕ ਦੋ ਘਰਾਂ ਵਿਚ ਜਦ ਚੋਰ-ਚੋਰੀ ਕਰਨ ਲਈ ਆਏ ਤਾਂ ਇਹਨਾਂ ਨਾਰੀਆਂ ਦੇ ਜੱਥੇ ਨੇ ਵੀ ਘੇਰ ਕੇ ਅਜਿਹੀ ਸਜ਼ਾ ਦਿੱਤੀ ਜਿਹੜੀ ਸ਼ਾਇਦ ਮਰਦ ਵੀ ਨਾ ਦੇ ਸਕਦੇ।

ਫਿਰ ਹਥਿਆਰ ਬੰਦ ਨਾਰੀਆਂ ਦਾ ਪਹਿਲਾ ਜੱਥਾ ਵੀ ਕਰਤਾਰਪੁਰ ਵਿਚ ਬਣ ਗਿਆ। ਜੋ ਚੌਧਰੀਆਂ ਤੇ ਫੌਜਦਾਰਾਂ ਦੀਆਂ ਛੋਟੀਆਂ ਮੋਟੀਆਂ ਟੁਕੜੀਆਂ ਨਾਲ ਲੋੜ ਪੈਣ ਤੇ ਮੁਕਾਬਲੇ ਲਈ ਵੀ ਤਿਆਰ ਰਹਿਣ ਲੱਗ ਪਈਆਂ ਜਿਹੜੀਆਂ ਔਰਤਾਂ ਰਾਤ ਦੇ ਹਨੇਰੇ ਵਿਚ ਘਰ ਦੀ ਦਹਿਲੀਜ ਟੱਪਣ ਦੀ ਦਲੇਰੀ ਨਹੀਂ ਸਨ ਕਰ ਸਕਦੀਆਂ ਉਹਨਾਂ ਵਿਚ ਠੀਕਰੀ ਤੋੜਨ ਦਾ ਸਾਹਸ ਪੈਦਾ ਹੋ ਗਿਆ। ਮਰਦ ਹੈਰਾਨ ਸਨ ਕਿ ਜਿਹੜੀ ਔਰਤ ਜਾਤ ਨੂੰ ਹਰ ਵੇਲੇ ਆਪਣੀ ਇਜ਼ਤ ਦੀ ਚਿੰਤਾ ਲੱਗੀ ਰਹਿੰਦੀ ਸੀ ਉਹ ਹੁਣ ਨਿਧੜੱਕ ਹੋ ਕੇ ਹਰ ਬਿਪਤਾ ਵਿਚ ਅਗੇ ਹੋਕੇ ਮੁਕਾਬਲੇ ਵੀ ਦਲੇਰੀ ਨਾਲ ਕਰਨ ਲੱਗ ਪਈਆਂ ਸਨ।

1727 ਈ: ਨੂੰ ਜਦੋ ਪੰਥ ਦੇ ਪ੍ਰਸਿੱਧ ਸੇਵਕ ਭਾਈ ਤਾਰਾ ਸਿੰਘ ਵੀ ਨੂੰ ਸਮੇਂ ਦੇ ਹਾਕਮਾਂ ਨੇ ਸ਼ਹੀਦ ਕਰ ਦਿੱਤਾ ਤਾਂ ਸਾਰੇ ਸਿੱਖ ਜਗਤ ਵਿਚ ਗੁੱਸੇ ਤੇ ਜੋਸ਼ ਦੀ ਲਹਿਰ ਫੈਲ ਗਈ ਅਤੇ ਜ਼ਾਲਮ ਹਾਕਮ ਵਰਗ ਦੀ ਇਸ ਬੇਇਨਸਾਫੀ ਵਿਰੁਧ ਸਘੰਰਸ਼ ਲਈ ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਪੰਥਕ ਇੱਕਠ ਨੇ ਇਹ ਫੈਸਲਾ ਕੀਤਾ ਕਿ ਹਕੂਮਤ ਦੀ ਆਰਥਕ ਨਾਕਾਬੰਦੀ ਕੀਤੀ ਜਾਏ ਤੇ ਕਿਧਰੋਂ ਵੀ ਸਰਕਾਰੀ ਖਜ਼ਾਨਾ ਲਾਹੌਰ ਨਾ ਅਪੜਨ ਦਿੱਤਾ ਜਾਏ। ਇਸ ਸਾਰੇ ਕਾਰਜ ਲਈ ਮੁਖ ਜਥੇ ਦਾਰ (ਨਵਾਬ) ਕਪੂਰ ਨੂੰ ਚੁਣਿਆਂ ਗਿਆ ਤਾਂ ਉਹਨੇ ਸਤਲੁਜ ਤੇ ਬਿਆਸਾ ਵਿਚਕਾਰ ਆਉਂਦੇ ਖਜ਼ਾਨੇ ਨੂੰ ਗੁਰੀਲਾ ਹਮਲਿਆਂ ਨਾਲ ਖੋਹ

Sri Satguru Jagjit Singh Ji eLibrary NamdhariElibrary@gmail.com

ਲੈਣ ਦੀ ਸੇਵਾ ਜਥੇਦਾਰ ਕਰਮ ਸਿੰਘ ਦੇ ਸਪੁਰਦ ਕੀਤੀ ਅਤੇ ਉਹਨਾਂ ਢਿਲਵਾਂ ਤੇ ਸੁਲਤਾਨ ਪੁਰ ਲੋਧੀ ਵਿਚਕਾਰ ਸਰਕਾਰੀ ਖਜ਼ਾਨਾ ਫੌਜੀ ਦਸਤਿਆਂ ਤੋ ਖੋਹ ਲਿਆ। ਇਸ ਤੇ ਪੰਜਾਬ ਦੇ ਸੂਬੇਦਾਰ ਜ਼ਿਕਰੀਆਂ ਖਾਂ ਨੇ ਸੁਲਤਾਨ ਤੇ ਸਰਹੰਦ ਦੇ ਸੂਬਿਆਂ ਦੀ ਮਦਦ ਨਾਲ ਮਾਝੇ ਤੇ ਦੁਆਬੇ ਵਿਚ ਸਿਖਾਂ ਨੂੰ ਕਤਲ ਕਰਨਾ ਤੇ ਸਿਖ ਪਰਿਵਾਰਾਂ ਨੂੰ ਉਜਾੜਨਾਂ ਤੇ ਬੇਪਤੀ ਕਰਨ ਲਈ ਫੌਜੀ ਦਸਤੇ ਫੇਰ ਦਿੱਤੇ। ਇਸ ਸਥਿਤੀ ਦਾ ਟਾਕਰਾ ਕਰਨ ਲਈ ਫੈਸਲਾ ਹੋਇਆ ਕਿ ਸਿੰਘ ਤਾਂ ਚੱਕਰਵਰਤੀ ਹੋ ਜਾਣ ਤੇ ਸਿੰਘਾਂ ਦੇ ਪਰਿਵਾਰ ਝਟਪਟ ਜੰਗਲਾਂ ਤੇ ਪਹਾੜਾਂ ਵਲ ਸੁਰਖਿਅਤ ਥਾਵਾਂ ਤੇ ਪਹੁੰਚਾ ਦਿਤੇ ਜਾਣ। ਮਾਝੇ ਵਿਚੋਂ ਸੈਂਕੜੇ ਪਰਿਵਾਰ ਸਰਕਾਰੀ ਦਮਨ ਕਾਰਨ ਬਿਆਸਾ ਪਾਰ ਕਰਕੇ ਦੁਆਬੇ ਵਿਚ ਆਉਣ ਲੱਗ ਪਏ। ਇਹਨਾਂ ਦੇ ਮੁੜ ਵਸੇਬੇ ਲਈ ਜ਼ੁਮੇਵਾਰੀ ਦੁਆਬੇ ਦੇ ਸਿੰਘਾਂ ਨੂੰ ਲੈਣੀ ਪਈ। ਇਸ ਸਮੇਂ ਫੈਸਲਾ ਹੋਇਆ ਕਿ ਆਨੰਦਪੁਰ ਤੇ ਕੀਰਤਪੁਰ ਕੈਂਪ ਲਾਏ ਜਾਣ ਗੁਰੂ ਗੋਬਿੰਦ ਸਿਘ ਜੀ ਦੇ ਅਨੰਦਪੁਰ ਛੱਡਣ ਪਿਛੋਂ ਇਸ ਖੇਤਰ ਵਿਚ ਸਰਕਾਰੀ ਦਬਾਅ ਤੇ ਦਖਲ ਖਤਮ ਹੋ ਗਿਆ ਸੀ। ਖੁਲੀਆਂ ਤੇ ਥਾਵਾਂ ਹਵੇਲੀਆਂ ਆਦਿ ਵੀ ਕਾਫ਼ੀ ਹਨ ਜਿਹੜੀ ਥੋੜੀ ਬਹੁਤ ਸਥਾਨਕ ਵਸੋਂ ਉਹ ਬੇਰੌਣਕੀ ਦੇ ਵੀਹ ਸਾਲਾਂ ਕਾਰਨ ਬੜੀ ਉਦਾਸ ਤੇ ਨਿਰਾਸ ਹੈ। ਮੁੜ ਰੌਣਕਾਂ ਲੱਗਣ ਨਾਲ ਉਹਨਾਂ ਨੂੰ ਖੁਸ਼ੀ ਹੋਏਗੀ ਤੇ ਉਹ ਮੁੜ ਉਸਾਰੀ ਵਿਚ ਤਨੋਂ ਮਨੋਂ ਸਹਿਯੋਗ ਦੇਣਗੇ। ਇਉ 1704 ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਛੱਡਣ ਪਿਛੋਂ ਧੜਾਧੜ ਸਿੱਖ ਪਰਿਵਾਰ, ਖਾਸ ਕਰਕੇ ਵਿਧਵਾਵਾਂ ਤੇ ਯਤੀਮ ਬੱਚੇ ਚੱਕਰਵਰਤੀ ਸਿੱਖ ਜਥਿਆ ਦੀ ਨਿਗਰਾਨੀ ਹੇਠ ਇਥੇ ਪੁੱਜਣ ਲੱਗ ਪਏ। ਦੁਆਬੇ ਦੇ ਸਿੰਘਾਂ ਦੇ ਇਕੱਠ ਨੇ ਫੈਸਲਾ ਕੀਤਾ ਕਿ ਇਹਨਾਂ ਪਰਿਵਾਰਾਂ ਦੀ ਸੇਵਾ ਸੰਭਾਲ ਤੇ ਮੁੜ ਵਸੇਬੇ ਦੇ ਕੰਮ ਦੀ ਨਿਗਰਾਨੀ ਸੋਢੀ ਵਡਭਾਗ ਸਿੰਘ ਕਰਨ, ਫਿਰ ਸੁਆਲ ਪੈਦਾ ਹੋਇਆ ਕਿ ਔਰਤਾਂ,

Sri Satguru Jagjit Singh Ji eLibrary NamdhariElibrary@gmail.com

ਸਿੱਖ ਬੱਚੀਆਂ ਤੇ ਬਚਿਆਂ ਦੀ ਸੇਵਾ ਸੰਭਾਲ ਦਾ ਕਾਰਜ ਮਰਦ ਚੰਗੀ ਤਰ੍ਹਾਂ ਨਹੀਂ ਕਰ ਸਕਦੇ ਤੇ ਇਸ ਕਾਰਜ ਲਈ ਸਿੱਖ ਬੀਬੀਆਂ ਅਗੇ ਆਉਣ ਤਾਂ ਇਸ ਮੌਕੇ ਤੇ ਦੀਪ ਕੌਰ ਨੇ ਇਹ ਪੇਸ਼ਕਸ਼ ਕੀਤੀ ਕਿ ਉਹਦਾ ਸਿੱਖ ਬੀਬੀਆਂ ਦਾ ਜੱਥਾ ਇਸ ਸੇਵਾ ਲਈ ਅਨੰਦਪੁਰ ਜਾ ਕੇ ਆਪਣਾ ਪੂਰਾ ਸਮਾਂ ਦੇਣ ਲਈ ਤਿਆਰ ਹੈ। ਉਹਨੇ ਇਹ ਸੁਝਾਅ ਆਪਣੇ ਪਤੀ ਜਥੇਦਾਰ ਕਰਮ ਸਿੰਘ ਰਾਹੀਂ ਜਦ ਭੇਜਿਆ ਤਾਂ ਸਾਰੇ ਮੁਖੀ ਜਥੇਦਾਰਾਂ ਨੂੰ ਖੁਸ਼ੀ ਹੋਈ ਇਉਂ ਸੋਢੀ ਵਡਭਾਗ ਸਿੰਘ ਦੇ ਨਾਲ ਦੀਪ ਕੌਰ ਕਰਤਾਰ ਪੁਰ ਤੋਂ ਅਨੰਦਪੁਰ ਆ ਗਈ। ਜਥੇਦਾਰ ਕਰਮ ਸਿੰਘ ਤਾਂ ਪੱਕੇ ਤੌਰ ਤੇ ਅਨੰਦਪੁਰ ਟਿਕ ਨਹੀਂ ਸੀ ਸਕਦਾ। ਉਹਨੇ ਤਾਂ ਸਾਰੇ ਦੁਆਬੇ ਵਿਚ ਸਿੱਖ ਜਥਿਆਂ ਦੀਆਂ ਸਰਗਮੀਆਂ ਵੱਲ ਧਿਆਨ ਦੇਣਾ ਸੀ। ਦੂਜਾ ਕਰਤਾਰਪੁਰ ਦੇ ਮੁਖ ਕੇਂਦਰ ਨੂੰ ਵੀ ਸੰਭਾਲਣਾ ਸੀ। ਦੀਪ ਕੌਰ ਨੇ ਚਾਰ ਪੰਜ ਸਾਲ ਅਨੰਦਪੁਰ ਰਹਿ ਕੇ ਜੋ ਬੇਘਰ ਹੋਏ ਪਰਿਵਾਰਾਂ ਦੀ ਸੇਵਾ ਸੰਭਾਲ ਕੀਤੀ ਉਹ ਉਸਦੀ ਮਹਾਨ ਇਤਿਹਾਸਕ ਦੇਣ ਹੈ। ਅੱਜ ਦੇ ਜੁਗ ਦੇ ਫ਼ਸਟਏਡ ਵਰਗੀਆਂ ਸੰਸਥਾਵਾਂ ਤਾਂ ਉਦੋਂ ਹੁੰਦੀਆਂ ਨਹੀਂ ਸਨ ਪਰ ਜਿਵੇਂ ਸੇਵਾ ਸੰਭਾਲ ਦਾ ਕੰਮ ਦੀਪ ਕੌਰ ਨੇ ਅਨੰਦਪੁਰ ਤੇ ਕੀਰਤਪੁਰ ਵਿਚ ਕੀਤਾ ਉਹ ਅਜ ਦੇ ਜੁਗ ਦੀ ਮਦਰ ਟਰੇਸਾ ਦੀ ਸੇਵਾ ਜਿੰਨੀ ਹੀ ਮਹਾਨ ਹੈ। ਬੀਮਾਰਾਂ ਦੇ ਦਵਾ ਦਾਰੂ ਲਈ ਤੇ ਸਿਹਤ ਦੀ ਸੰਭਾਲ ਲਈ ਜੋ ਸਾਧਨ ਦੀਪ ਕੌਰ ਨੇ ਪਹੁੰਚਾਏ ਉਹਨਾਂ ਦਾ ਲਾਭ ਵੀ ਬੇਹੱਦ ਰੋਗੀਆਂ ਨੂੰ ਪਹੁੰਚਿਆਂ। ਉਹਨਾਂ ਦੀ ਕੁੱਲੀ, ਗੁੱਲੀ, ਜੁੱਲੀ ਦੀ ਸਮਸਿਆਂ ਹੱਲ ਹੀ ਨਹੀਂ ਕੀਤੀ ਸਗੋਂ ਉਹਨਾਂ ਅੰਦਰ ਸਵੈ ਵਿਸ਼ਵਾਸ਼ ਦੀ ਭਾਵਨਾਂ ਵੀ ਪ੍ਰਬਲ ਕਰ ਦਿੱਤੀ। ਜਦ ਚੜ੍ਹਦੀ ਕਲਾ ਦਾ ਜਜ਼ਬਾ ਉੱਭਰ ਪਏ ਤਾਂ ਦੁਖਾਂ ਦਾ ਅਹਿਸਾਸ ਘਟ ਜਾਂਦਾ ਹੈ ਤੇ ਭਵਿਖ ਦੇ ਸੁਖ ਦੀ ਆਸ ਵਧਣ ਲਗ ਪੈਂਦੀ ਹੈ।

ਅੱਜ ਦੇ ਜੁਗ ਦੀ ਮਾਨਵ ਬੁਧੀ ਦੀ ਉਡਾਰੀ ਸਾਡੇ ਸਾਹਮਣੇ ਹੈ।

Sri Satguru Jagjit Singh Ji eLibrary NamdhariElibrary@gmail.com

ਅੱਜ ਦਾ ਮਨੁੱਖ ਜਿਵੇਂ ਤਕਨੀਕੀ ਸਿਖਲਾਈ ਲਈ ਪ੍ਰੇਰਤ ਹੋ ਰਿਹਾ ਹੈ ਅਤੇ ਨਰ ਨਾਰੀ ਆਰਥਿਕ ਤੌਰ ਤੇ ਆਪਣੇ ਪੈਰੀਂ ਖੜੇ ਹੋਣ ਦਾ ਚਾਹਵਾਨ ਹੈ ਇਸ ਤਰ੍ਹਾਂ ਦੀ ਸੋਚ ਤਿੰਨ ਸਦੀਆਂ ਪਹਿਲਾਂ ਸਾਡੇ ਸਮਾਜਿਕ ਜੀਵਨ ਵਿਚ ਨਹੀਂ ਸੀ। ਪਰ ਹੈਰਾਨੀ ਹੁੰਦੀ ਏ ਜਦ ਅਸੀਂ ਵੇਖਦੇ ਹਾਂ ਕਿ 18 ਵੀਂ ਸਦੀ ਦੇ ਪਹਿਲੇ ਅੱਧ ਵਿਚ ਹੀ ਜੋ ਬੇਘਰ ਹੋਏ ਪਰਿਵਾਰਾਂ ਦੇ ਅਨੰਦਪੁਰ ਕੈਂਪ ਵਿਚ ਦੀਪ ਕੌਰ ਦੀ ਸੁੱਚਜੀ ਅਗਵਾਈ ਹੇਠ ਨਾਰੀ ਜਗਤ ਨੇ ਤਕਨੀਕੀ ਸਿਖਿਆ ਲੈ ਕੇ ਕੁਝ ਅਜਿਹੇ ਕੰਮ ਸਿੱਖ ਲਏ ਜੋ ਉਹਨਾਂ ਦੀ ਆਮਦਨ ਦਾ ਵਸੀਲਾ ਬਣ ਸਕਦੇ ਸਨ। ਪਹਿਲਾਂ ਇਹ ਕੈਂਪ ਬਾਹਰਲੀ ਮਦਦ ਨਾਲ ਖਰਚੇ ਪੂਰੇ ਕਰਦੇ ਸਨ। ਫਿਰ ਇਹਨਾਂ ਕੈਂਪਾਂ ਦੇ ਵਸਨੀਕ ਆਪਣਾ ਭਾਰ ਆਪ ਚੁੱਕਣ ਦੇ ਸਮਰਥ ਹੋ ਗਏ। ਬੱਚਿਆਂ ਨੂੰ ਪੰਜਾਬੀ, ਗੁਰਬਾਣੀ ਤੇ ਗਣਿਤ ਵਿਦਿਆ ਦੀ ਪੜ੍ਹਾਈ ਦਾ ਪ੍ਰਬੰਧ ਵੀ ਅੰਨਦਪੁਰ ਤੇ ਕੀਰਤਪੁਰ ਵਿਚ ਕਰ ਦਿੱਤਾ ਗਿਆ।

ਇਹਨਾਂ ਅਸਥਾਨਾਂ ਤੇ ਜੋ ਸਿੱਖ ਬੱਚੀਆਂ, 8, 10 ਸਾਲ ਦੀਆਂ ਪਹੁੰਚੀਆਂ ਉਹ ਅਗਲੇ ਚਾਰ ਪੰਜ ਸਾਲਾਂ ਵਿਚ ਜਵਾਨ ਯੁਵਤੀਆਂ ਬਣ ਗਈਆਂ ਮਾਵਾਂ ਲਈ ਇਹਨਾਂ ਦੇ ਰਿਸ਼ਤੇ ਤੇ ਵਿਆਹ ਵੱਡੀ ਸਮਸਿਆ ਹੁੰਦੀ ਏ। ਖਾਸ ਕਰਕੇ ਉਹਨਾਂ ਪਰਿਵਾਰਾਂ ਲਈ ਜਿਹਨਾਂ ਦੇ ਸਿਰ ਤੇ ਪਤੀ ਦਾ ਸਾਇਆ ਨਹੀਂ ਹੁੰਦਾ ਤੇ ਪ੍ਰਵਾਰਕ ਜੀਵਨ ਵੀ ਪਿੰਡਾਂ ਵਿਚ ਉਖੜਿਆ ਹੁੰਦਾ ਹੈ। ਦੀਪ ਕੌਰ ਨੂੰ ਇਹ ਸਮਸਿਆ ਵੀ ਕੁਝ ਹੱਦ ਤਕ ਹੱਲ ਕਰਨੀ ਸ਼ੁਰੂ ਕਰ ਦਿੱਤੀ। ਇਉਂ ਲੜਕੀਆਂ ਦੇ ਵਿਆਹ ਵੀ ਕੀਤੇ ਜਾਣ ਲੱਗ ਪਏ।

ਦੀਪ ਕੌਰ ਦੇ ਘਰ ਇਕੋ ਇਕ ਲੜਕਾ ਫਤਹ ਸਿੰਘ ਸੀ ਜਿਸਦੀ ਪਾਲਣਾ ਵਲ ਵੀ  ਦੀਪ ਕੌਰ ਨੇ ਪੂਰਾ ਧਿਆਨ ਦਿੱਤਾ। ਉਹ ਆਮ ਤੌਰ ਤੇ ਨਾਰੀਆਂ ਦੇ ਸਮੂਹ ਵਿਚ ਬੈਠੀ ਜਾਂ ਤਾਂ ਪ੍ਰਭੂ ਭਗਤੀ ਦੀਆਂ ਗੱਲਾਂ ਕਰਦੀ ਤੇ ਜਾਂ ਬਚਿਆਂ ਦੇ ਵਿਕਾਸ ਦੀ ਚਰਚਾ ਛੇੜ ਲੈਂਦੀ ਜਦ

ਵੀ ਕੋਈ ਗੁਣੀ-ਗਿਆਨੀ ਆ ਜਾਂਦਾ ਤਾਂ ਉਹਦਾ ਯਤਨ ਹੁੰਦਾ ਕਿ ਔਰਤਾਂ ਦੀ ਇਕੱਤਰਤਾ ਸਭ ਨੂੰ ਸੁਣਾਈ ਜਾਏ ਉਹਨਾਂ ਦਿਨਾਂ ਵਿਚ ਗੁਟਕੇ ਤੇ ਸਟੀਕ ਆਮ ਨਹੀਂ ਸਨ ਹੁੰਦੇ। ਇਸ ਲਈ ਜ਼ਬਾਨੀ ਕੰਠ ਕੀਤੀ ਬਾਣੀ ਹੀ ਪੜੀ ਸੁਣਾਈ ਜਾਂਦੀ ਸੀ। ਉਸਦਾ ਵਿਸ਼ਵਾਸ ਸੀ ਕਿ ਬਾਣੀ ਦੇ ਅਰਥ ਭਾਵ ਸਮਝ ਲੈਣ ਨਾਲ ਮਨ ਤੇ ਡੂੰਘਾ ਪ੍ਰਭਾਵ ਪੈਂਦਾ ਹੈ, ਮਨ ਬਾਣੀ ਨਾਲ ਜ਼ਿਆਦਾ ਚੰਗੀ ਤਰਾਂ ਜੁੜਦਾ ਹੈ। ਆਪਣਾ ਇਤਿਹਾਸ ਤੇ ਸਾਖੀਆਂ ਵੀ ਉਹ ਸੁਣਾਂਦੀ ਤੇ ਇਉਂ ਉਹਦੇ ਸੰਪਰਕ ਵਿਚ ਆਉਣ ਵਾਲੇ ਪਰਿਵਾਰ ਆਪਣੇ ਵਿਰਸੇ ਨਾਲ ਜੁੜਨ ਲੱਗ ਪਏ। ਉਹ ਆਮ ਤੌਰ ਤੇ ਆਖਿਆ ਕਰਦੀ ਸੀ ਕਿ ਵਿਹਲਾ ਮਨ ਸ਼ੈਤਾਨੀ ਰੁਚੀਆਂ ਦਾ ਗੁਲਾਮ ਬਣ ਜਾਂਦਾ ਹੈ। ਜੀਵਨ ਦੇ ਉਸਾਰੂ ਰਾਹ ਤੋਂ ਹੱਟ ਕੇ ਕੁਰਾਹੇ ਪੈ ਜਾਂਦਾ ਹੈ। ਇਸ ਲਈ ਵੱਧ ਤੋਂ ਵਧ ਸਮਾਂ ਮਨ ਨੂੰ ਚੰਗੇ ਪਾਸੇ ਲਾਈ ਰਖਣਾ ਹੀ ਲਾਹੇਵੰਦਾ ਹੁੰਦਾ ਹੈ। ਉਹਦਾ ਪਰਚਾਰ ਸੀ ਕਿ ਚੁਗਲੀ ਨਿੰਦਾ ਤੇ ਦੂਜੀਆਂ ਔਰਤਾਂ ਦੀਆਂ ਕਮਜ਼ੋਰੀਆਂ ਤਰੁਟੀਆਂ ਦਾ ਚਰਚਾ ਕਰਨ ਨਾਲ ਈਰਖਾ ਵਿਰੋਧ ਤੇ ਨਫਰਤ ਪੈਦਾ ਹੁੰਦੀ ਹੈ। ਜਿਸਦਾ ਜੀਵਨ ਵਿਚ ਨੁਕਸਾਨ ਹੀ ਨੁਕਸਾਨ ਹੈ, ਲਾਭ ਕੋਈ ਨਹੀਂ। ਇਹੋ ਜਿਹੀਆਂ ਰੁਚੀਆਂ ਕਾਰਨ ਇਕ ਨਰੋਏ ਸਮਾਜਿਕ ਜੀਵਨ ਵਲ ਉਹਦੀ ਭਾਵਨਾ ਦਾ ਸੰਚਾਰ ਨਾਰੀ ਜਗਤ ਵਿਚ ਹੋਣ ਲੱਗ ਪਿਆ। ਦੀਪ ਕੌਰ ਨੇ ਦੇਖਿਆ ਕਿ ਪੁਰਾਣੀ ਤੇ ਨਵੀਂ ਪੀਹੜੀ ਵਿਚਕਾਰ ਵਿਥਾਂ ਦੇ ਤਨਾਓ ਬਹੁਤੇ ਘਰ੍ਹਾਂ ਵਿਚ ਹੈ। ਵਧੇਰੇ ਸੱਸਾਂ ਨੂੰਹਾਂ ਨੂੰ ਆਪਣੇਂ ਦਾਬੇ ਹੇਠ ਰਖਣ ਦਾ ਯਤਨ ਕਰਦੀਆਂ ਹਨ। ਉਹਨਾਂ ਨੂੰ ਸੁਤੰਤਰ ਵਿਚਰਣ ਨਹੀਂ ਦੇਂਦੀਆਂ ਤੇ ਉਹਨਾਂ ਦੀਆਂ ਭਾਵਨਾਵਾਂ ਤੇ ਜ਼ਜਬਾਤ ਦੀ ਪਰਵਾਹ ਨਹੀਂ ਕਰਦੀਆਂ। ਇਸੇ ਤਰ੍ਹਾਂ ਉਹਨੇ ਵੇਖਿਆ ਕਿ ਕੁਝ ਘਰਾਂ ਵਿਚ ਜਵਾਨ ਮੁਟਿਆਰਾਂ ਕਈ ਕਾਰਨਾਂ ਕਰਕੇ ਇਤਨੀਆਂ ਹਾਵੀ ਹੋ ਗਈਆਂ ਹਨ ਕਿ ਉਹ ਪਰਿਵਾਰ ਦੀਆਂ ਵਡੇਰੀ ਉਮਰ ਦੀਆਂ ਬਿਰਧ ਔਰਤਾਂ

ਨਾਲ ਚੰਗਾ ਵਰਤਾਉ ਨਹੀਂ ਕਰਦੀਆਂ ਤੇ ਜਿੰਨਾਂ ਨੂੰ ਬੁਢੇਪੇ ਵਿਚ ਸੇਵਾ ਸੰਭਾਲ ਦੀ ਅਤਿ ਲੋੜ ਹੈ। ਉਸ ਵਲੋ ਬੇਪ੍ਰਵਾਹ ਹਨ। ਇਉ ਜੀਵਨ ਵਿਚ ਸੁਖ ਤੇ ਸ਼ਾਂਤੀ ਦੀ ਥਾਂ ਕੁਝ ਪਰਵਾਰਾਂ ਵਿਚ ਬਿਲਕੁਲ ਅਸ਼ਾਂਤ ਤੇ ਦੁਖੀ ਵਾਤਾਵਰਨ ਬਣਿਆ ਹੋਇਆ ਹੈ। ਸਮਾਜ ਸੁਧਾਰ ਦੀ ਆਪਣੀ ਇਸ ਲਹਿਰ ਵਿਚ ਦੀਪ ਕੌਰ ਨੇ ਇਸ ਪਾੜੇ ਨੂੰ ਵੀ ਘਟਾਉਣ ਦਾ ਵੀ ਯਤਨ ਕੀਤਾ। ਦੋਹਾਂ ਵਰਗਾਂ ਦੀਆਂ ਔਰਤਾਂ ਨੂੰ ਇਕ ਦੂਜੇ ਦੀਆਂ ਲੋੜਾਂ ਤੇ ਜ਼ਜਬਾਤ ਨੂੰ ਸਮਝਣ ਤੇ ਜ਼ੋਰ ਦਿੱਤਾ। ਇਸ ਦੇ ਕਈ ਚੰਗੇ ਨਤੀਜੇ ਸਾਹਮਣੇ ਆਣ ਲੱਗ ਪਏ। ਉਹ ਸ਼ਾਮ ਨੂੰ ਆਮ ਤੌਰ ਤੇ ਔਰਤਾਂ ਦਾ ਇੱਕਠ ਕਰਕੇ ਵਡੇਰੀ ਉਮਰ ਦੀਆਂ ਔਰਤਾਂ ਨੂੰ ਆਪਣੇ ਜੀਵਨ ਤਜਰਬੇ ਸੁਨਾਉਣ ਲਈ ਪ੍ਰੇਰਦੀ ਜਿਸ ਤੋਂ ਮੁਟਿਆਰਾਂ ਨੂੰ ਆਪਣੀਆਂ ਕਈ ਸਮਸਿਆਂ ਦਾ ਹੱਲ ਮਿਲ ਜਾਂਦਾ। ਨਾਰੀ ਜਗਤ ਵਿਚ ਕਈ ਅਜਿਹੇ ਗੁਪਤ ਰੋਗ ਉਤਪੰਨ ਹੋ ਜਾਂਦੇ ਤਾਂ ਵੀ ਉਹ ਸ਼ਰਮ ਦੇ ਮਾਰੇ ਕਿਸੇ ਨਾਲ ਛੇਤੀ ਕੀਤਿਆਂ ਗੱਲ ਨਹੀਂ ਕਰਦੀਆਂ। ਇਉਂ ਬਿਰਧ ਔਰਤਾਂ ਨਾਲ ਵਿਚਾਰ ਵਟਾਂਦੇਰੇ ਵਿਚ ਆਪਣੇ ਆਪ ਉਹਨਾਂ ਨੂੰ ਆਪਣੇ ਸਰੀਰਕ ਰੋਗਾਂ ਦੀ ਪਛਾਣ ਹੋ ਜਾਂਦੀ ਤੇ ਨਾਲ ਹੀ ਦੇਸੀ ਟੋਟਕਿਆਂ ਰਾਹੀਂ ਇਲਾਜ ਦਾ ਪਤਾ ਵੀ ਲੱਗ ਜਾਂਦਾ।

ਕਈ ਵਡੇਰੀ ਉਮਰ ਦੀਆਂ ਔਰਤਾਂ ਕਦੇ ਕਦੇ ਪ੍ਰਸ਼ਨ ਕਰਦੀਆਂ ਕਿ ਜਿਨਾਂ ਦੇ ਇਕੋ ਇਕ ਪੁੱਤਰ ਹੈ, ਉਹਨੂੰ ਸਿੰਘ ਸਜਾਕੇ ਕਿਉਂ ਖਤਰਾ ਮੁੱਲ ਲਿਆ ਜਾ ਰਿਹਾ ਹੈ। ਘਰ ਬਾਹਰ ਛੱਡ ਕੇ ਸਮੇਂ ਦੇ ਹਾਕਮਾਂ ਨਾਲ ਲੜਾਈਆਂ ਛੇੜਨਾ ਕਿਥੋਂ ਦੀ ਸਿਆਣਪ ਹੈ। ਸਿੰਘ ਸਜਣ ਵਾਲਾ ਅਜ ਨਹੀਂ ਤੇ ਕੱਲ, ਵੱਡ੍ਹੇ ਨੂੰ ਨਹੀਂ ਤਾਂ ਦੇਸ਼ ਵਲੋਂ ਨੂੰ ਫੌਜ਼ ਹਥੋਂ ਮਰ ਜਾਏਗਾ। ਦੀਪ ਕੌਰ ਅਜਿਹੇ ਵਿਚਾਰਾਂ ਦਾ ਬੜਾ ਢੁਕਵਾਂ ਉੱਤਰ ਦੇਂਦੀ ਤੇ ਸਮਝਾਉਂਦੀ ਕਿ ਸਿੰਘ ਨਾ ਸਜਣ ਵਾਲੇ ਸਦੀਆਂ ਤੱਕ ਜੀਉਂਦੇ ਰਹਿ ਸਕਦੇ ਹਨ ਕੀ ਉਹਨਾਂ ਨੂੰ ਲੰਮੇਰੀ ਉਮਰ ਦਾ ਸਮਾਂ ਮਿਲ ਜਾਂਦਾ ਹੈ।

ਮੌਤ ਦਾ ਕੋਈ ਪਤਾ ਨਹੀਂ ਉਹ ਬਾਲ ਅਵਸਥਾ ਵਿਚ ਆ ਸਕਦੀ ਹੈ ਤੇ ਜੁਆਨ ਉਮਰ ਵਿਚ ਵੀ। ਕੋਈ ਸੱਪ ਲੜਨ ਨਾਲ ਮਰ ਸਕਦਾ ਹੈ ਕਿਸੇ ਨੂੰ ਜੰਗਲੀ ਜਾਨਵਰ ਆ ਕੇ ਜੀਵਨ ਸਮਾਪਤ ਕਰ ਸਕਦੇ ਹਨ। ਕੋਈ ਕਿਸੇ ਰੋਗ ਕਾਰਨ ਕਿਸੇ ਉਮਰ ਵਿਚ ਵੀ ਮਰ ਸਕਦਾ ਹੈ। ਇਸ ਲਈ ਉਹ ਸਮਝਾਂਦੀ ਕਿ ਜਨਮ ਤੇ ਮਰਨਾ ਮਨੁੱਖ ਦੇ ਵੱਸ ਨਹੀਂ। ਇਹ ਉਸ ਪ੍ਰਭੂ ਪ੍ਰਮਾਤਮਾਂ ਦੀ ਖੇਡ ਹੈ, ਮਨੁੱਖ ਦੇ ਆਪਣੇ ਵੱਸ ਵਿਚ ਕੁਝ ਨਹੀਂ ਸਾਡੇ ਵਿਚੋਂ ਕਿਸੇ ਨੂੰ ਵੀ ਨਹੀਂ ਪਤਾ ਕਿ ਉਹਨੇ ਕਦੋਂ ਮਰਨਾ ਹੈ, ਕਿਥੇ ਮਰਨਾ ਹੈ ਅਤੇ ਕਿਸ ਕਾਰਨ ਮਰਨਾ ਹੈ ਇਉਂ ਉਸਨੇ ਮੌਤ ਦਾ ਭੈਅ ਵੀ ਘਟਾਉਣ ਦਾ ਪ੍ਰਚਾਰ ਕੀਤਾ। ਜਦੋਂ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਇਕ ਹਮਲੇ ਸਮੇਂ ਇਸ ਧਰਮ ਅਸਥਾਨ ਦੀ ਰਾਖੀ ਲਈ ਲੜਦਿਆਂ ਜਥੇਦਾਰ ਕਰਮ ਸਿੰਘ ਸ਼ਹੀਦ ਹੋ ਗਿਆਂ ਤਾਂ ਜਿਸ ਬਹਾਦਰੀ ਨਾਲ ਇਸ ਦੁਖ ਨੂੰ ਦੀਪ ਕੌਰ ਨੇ ਬਰਦਾਸ਼ਤ ਕੀਤਾ ਅਤੇ ਅਫਸੋਸ ਕਰਨ ਆਉਣ ਪ੍ਰਭੂ ਦੇ ਭਾਣੇ ਨੂੰ ਮੰਨਣ ਦੀ ਗੱਲ ਉਹ ਕਰਦੀ ਉਸ ਤੋਂ ਸਾਫ ਪ੍ਰਗਟ ਹੁੰਦਾ ਸੀ ਕਿ ਸਿੱਖੀ ਜੀਵਨ ਦੀਆਂ ਵਿਸ਼ੇਸ਼ਤਾਈਆਂ ਤੇ ਗੁਣ ਉਹਦੇ ਰੋਮ ਰੋਮ ਵਿਚ ਰੱਚ ਚੁੱਕੇ ਸਨ। ਉਹ ਕਥਨੀ ਤੇ ਕਰਨੀ ਨੂੰ ਇਉਂ ਇਕਸਾਰ ਕਰ ਚੁੱਕੀ ਸੀ ਕਿ ਜੋ ਜੀਵਨ ਵਿਚ ਉਹਨੇਂ ਸਮਝਿਆ ਤੇ ਪਰਚਾਇਆ ਉਹਨੂੰ ਆਪਣੇ ਅਮਲੀ ਜੀਵਨ ਰਾਹੀ ਲੋਕਾਂ ਸਾਹਮਣੇ ਪੇਸ਼ ਵੀ ਕੀਤਾ। ਇਸ ਕਰਕੇ ਉਹਦੀ ਹਰ ਗੱਲ ਦਾ ਵੇਖਣ ਤੇ ਸੁਣਨ ਵਾਲਿਆਂ ਤੇ ਬੜਾ ਡੂੰਘਾ ਪ੍ਰਭਾਵ ਪੈਂਦਾ ਰਿਹਾ। ਜਿਹੋ ਜਿਹਾ ਉਸਦਾ ਜੀਵਨ ਸੀ ਉਹੋਂ ਜਿਹਾ ਉਹਨੇ ਆਪਣੇ ਪੁੱਤਰ ਫਤਹ ਸਿੰਘ ਤੇ ਨੂੰਹ ਸੁੰਦਰਾਂ ਨੂੰ ਉਸ ਵਿਚ ਢਾਲ ਦਿੱਤਾ। ਉਸਨੇ ਆਪਣੇ ਪਤੀ ਨਮਿਤ ਅੰਤਮ ਅਰਦਾਸ ਦੇ ਅਵਸਰ ਤੇ ਫਤਹ ਸਿੰਘ ਨੂੰ ਪਿਤਾ ਦੇ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਪੰਥਕ ਸੇਵਾ ਲਈ ਤੱਤਪਰ ਰਹਿਣ ਲਈ ਆਗਿਆ ਕੀਤੀ। ਅਖੀਰ ਉਹ ਕਰਤਾਰਪੁਰ ਵਿਚ ਹੀ ਅਕਾਲ ਚਲਾਣਾ ਕਰ

Sri Satguru Jagjit Singh Ji eLibrary NamdhariElibrary@gmail.com

ਗਈ। ਆਪਣੇ ਜੀਵਨ ਦੇ ਇਸ ਯੋਗਦਾਨ ਕਾਰਨ ਇਤਿਹਾਸ ਵਿਚ ਉਹਨੂੰ ਅਮਰ ਅਸਥਾਨ ਪ੍ਰਾਪਤ ਹੋ ਗਿਆ।

*ਡਾ: ਗਿਆਨੀ ਭਜਨ ਸਿੰਘ*

<u>ਟਿਪਣੀਆਂ</u>

1 ਨਰਕ ਕਲੇਜੇ ਮਾਹਿ ਇਤਿਹਾਸਕ ਗਲਪ ਦੀ ਵਾਰਤਾ ਅਨੁਸਾਰ

2 ਇਤਿਹਾਸ ਕਰਤਾਰਪੁਰ ਅਨੁਸਾਰ

Sri Satguru Jagjit Singh Ji eLibrary NamdhariElibrary@gmail.com

## Publication list

(Vijay Publishers, 47/4, Old Rajinder Nagar, New Delhi)

1. **Women and Religion**
   ✍ Dr Mohinder Kaur Gill,
   English, 1997 Edition, Hard Bound..............Rs 200/-
2. **Shaheedi Parampara Te Sikh Itihas**
   ✍ Dr Mohinder Kaur Gill,
   Punjabi, 1997 Edition, Hard Bound. ............Rs 200/-
3. **Punjab Ki Ranian**
   ✍ Dr Mohinder Kaur Gill,
   Hindi, 1997 Edition, Hard Bound..................Rs 180/-
4. **Gurmat Sojhi**
   ✍ Dr Mohinder Kaur Gill,
   Punjabi, 1997 Edition, Hard Bound.............Rs 200/-
5. **Punjab Dian Ranian**
   ✍ Dr Mohinder Kaur Gill,
   Punjabi, 1997 Edition, Hard Bound.............Rs 180/-
6. **The Queens of Punjab**
   ✍ Dr Mohinder Kaur Gill,
   English, 1998 Edition, Hard Bound.............Rs 175/-
7. **Guru Sahiban Ki Betiyan**
   ✍ Dr Mohinder Kaur Gill,
   Hindi, 1998 Edition, Hard Bound................Rs 170/-
8. **Guru Putrian**
   ✍ Dr Mohinder Kaur Gill,
   Punjabi, 1998 Edition, Hard Bound.............Rs 125/-
9. **Sobhawantian**
   ✍ Dr Mohinder Kaur Gill,
   Punjabi, 1998 Edition, Hard Bound.............Rs 125/-
10. **Gauri Sukhmani - Bani Aur Adyayan**
    ✍ Dr Mohinder Kaur Gill,
    Hindi, 1998 Edition, Hard Bound................Rs 150/-
11. **Gurbani Sankalp**
    ✍ Dr Mohinder Kaur Gill,
    Punjabi, 1998 Edition, Hard Bound.............Rs 175/-

Sri Satguru Jagjit Singh Ji eLibrary NamdhariElibrary@gmail.com

